[मौलवी अब्दुल गनी डार]

यहां कई दोस्त खड़े होते हैं कि यहां रोज़ नक्शे पेश करते हैं। मगर यह तो हर एक मैम्बर का फर्ज़ है, हर एक worker का फर्ज़ है कि सरकार के सामने सही हालात का नक्शा पेश करे कि कहीं अफसर आप को धोखा तो नहीं देते या कहीं आप तो अफसरों को धोखा नहीं देते....

**सरदार प्रेम सिंह प्रेम** : इन को वह पत्नी वाली बात वापिस लेनी चाहिये।

**मौलवी अब्दुल गनी डार** : तो जनाब सब से पहले भार्गव साहिब की वज़ारत थी और फिर सच्चर साहिब की वज़ारत आई तो इन्होंने खूब शोर मचाया और कहा कि भार्गव वज़ारत में 95 फीसदी अफसर corrupt हैं, और यह सरकार कांग्रेस सरकार है और इसी तरह की फिर बातें लेकर पंडित नेहरू के पास जा कर इन्होंने उन से कहा कि सच्चर वज़ारत जो कि कांग्रेस की ही वज़ारत थी, बड़ी नालायक है और इस ने land reforms की policy लागू नहीं की, ज़बान, रिजनल फारमूला, nationalisation और दूसरे बुन्यादी मसले हल नहीं किए हैं और कहा कि वज़ारत मकबूल नहीं है। खैर सच्चर साहिब की वज़ारत जाती रही। वह खुद चले गए या निकाले गए इस से बहस नहीं जो कुछ हुआ ठीक ही हुआ। हम ने उस वज़ारत को निकाला तो उस की सज़ा हमें मिल रही है। खैर जब वह वज़ारत थी तो यह कहते थे कि ज़बान का मसला हल नहीं हुआ और हज़ारों मुज़ारे उखाड़ दिए गए हैं। मगर आज क्या हालत है? ज़बान का मसला और उलझ गया है, रिजनल फारमूला एक मरे हुए सांप की तरह हमारे गले पड़ा हुआ है, न जीता है और न चलता है। बाकी भी सारे झगड़े उसी तरह पड़े हुए हैं। किसी को दबाया जाता है तो किसी को उठाया जाता है। 20 हज़ार मुज़ारे उखाड़ रखे हैं। (घंटी) फिर ज़मीन की तरफ देखें। कैरों साहिब ने जब राज लिया तो उस वक्त 20 लाख एकड़ ज़मीन में सेम था अब यह रक्बा बढ़ कर 35 लाख एकड़ से ऊपर हो गया है यानी दोगुना हो गया है। (व्यवधान) अजी बारिश तो होती ही है मगर पानी के निकास का इंतज़ाम किया जाना चाहिये था। इन्हों ने आबपाशी पर दो अरब रुपया खर्च किया मगर सेम से बचाने के लिये सिर्फ 117 लाख के करीब रुपया खर्च किया और वह भी कैसे किया? अमृतसर पर 37,04,931 रुपया, फिरोज़पुर पर 33,88,054 रुपया और करनाल पर 32,25,923 रुपया खर्च किया और बाकी सारे पंजाब के लिये सिर्फ 14,48,130 रुपया खर्च किया गया। कहते हैं बारिशें होती हैं तो जनाब ड्रेनों का मुकम्मल इन्तज़ाम किया होता। (घंटी) बस जी अब थोड़ी सी बातें और रह गई हैं। यह बीच में जान बूझकर छेड़ देते हैं तो मैं इधर उधर निकल जाता हूँ। अब ज़रा culturable land के बारे देखें क्या हाल है। मैं ने पहले कह दिया कि seed farms के सिलसिले में बेज़ाबतगियां हुई हैं। किसी वज़ीर की धर्म पत्नी ने अपनी ज़मीन अपने भाई और पिता वग़ैरह के नाम कर दी और जो ज़मीन अच्छी थी वह तो अपने पास रख ली और जो निकम्मी थी वह पंजाब सरकार ने खरीद ली। और इस तरह सरकार का काफी रुपया मिट्टी में मिल गया। इन्हों ने seed farms पर 14,56,582 रुपया खर्च किया और नफा की बजाए 5,35,453 का नुक्सान दिखाया। अब ज़रा पैदावार की तरफ आएं।

मैं ने यह ज़ाहर कर दिया है कि ज़मीन कम हो गई है, सेम पहले से दुगनी हो गई है और आबपाशी की तरक्की नहीं हुई है। अब देखें कि पैदावार का क्या हाल है। मक्की के बारे में तो इन्हों ने खुद माना है कि जहां पहले सारी स्टेट के लिये 1,445 पौंड फी एकड़ पैदावार थी अब यह सिर्फ 905 पौंड रह गई है। गंदम के सिलसिला में तीन सब से बड़े ज़िले हैं, हिसार, लुध्याना और पटियाला। हिसार में गंदम की पैदावार 1956-57 में 1,266 पौंड फी एकड़ थी यह 1958-59 में घट कर 1,146 पौंड रह गई लुध्याना में यह आंकड़े 1,166 पौंड और 816 पौंड हैं और पटियाला में 1,072 पौंड और 1,040 पौंड हैं। यानी गंदम की पैदावार में कमी हुई है। अब चावल को लें। कांगड़ा में यह पहले 812 पौंड फी एकड़ थी जहां से घट कर यह 789 पौंड फी एकड़ रह गई है। हुशियारपुर में 916 से 736 पौंड रह गई, फिरोज़पुर में 906 पौंड से कम हो कर 883 पौंड रह गई अमृतसर में यह 1,100 पौंड से 800 पौंड फी एकड़ रह गई। फिर यह कहते हैं कि agriculture की तरफ इतना ध्यान दे रहे हैं।

अब ज़रा nationalisation को देखें। इस बात को सब जानते हैं कि यह जान बूझकर उन रूट्स को nationalise नहीं करते जो M.L.As. के हाथ में हों या इन के अपने रिश्तादारों के हाथों में हों। जब हम यह कहते हैं कि यह सब कुछ अपने दोस्तों को फायदा पहुँचाने के लिये करते हैं तो हमें कहा जाता है कि हम झूठ बोलते हैं और इन बातों में कोई sense नहीं है। अब ज़रा यह figures देखें। 1952-53 में इन के पास 58 बसें थीं। अब 112 बसें बढ़ गई हैं। पहले कुल लागत थी 60,96,968.60 रुपए। तीन साल में . . . (व्यवधान) उन के वक्त में 49 रूट nationalise किए गए और इन्होंने सिर्फ 33 रूट nationalise किए हैं। उन्हों ने जालन्धर में 9 रूट किए थे इन्हों ने सिर्फ 3 किए हैं। अम्बाला में तो खैर 25 के मुकाबिला में 20 किए हैं और अमृतसर में 15 के मुकाबिला में 12 किए हैं मगर जालन्धर में सिर्फ 3 रूट nationalise किए हैं। इन के वक्त में लागत सिर्फ 14,20,253.53 रुपये थी। (व्यवधान) (घंटी)

**श्री अध्यक्ष** : फिर पति पत्नी की बात हो जाएगी। (हँसी) (The hon. Member may speak about this husband and wife affair on some other occasion.) (*Laughter*)

**मौलवी अब्दुल ग़नी डार** : हां जी वह तो हो जायेगी . . .

स्पीकर साहिब, मैं ने बहुत मेहनत की है और material इकट्ठा किया है अगर आप इजाजत दें तो बेहतर होगा अगर मेरी किसी figure को वह challenge करें तो मैं material देने को तैयार हूँ। (घंटी)

मैं एक ही मिनट में स्पीकर साहिब wind up करता हूँ।

मैं smuggling का ज़िकर नहीं करता कि जिस में करोड़ों रुपया कमाया गया, खाया गया चोरों ने खाया डाकुओं ने खाया अच्छों ने खाया, बुरों ने खाया लेकिन स्पीकर साहिब हैरानी होती है जब यह कहा जाता है कि हमने सिफारिशी चिट्ठी नहीं लिखी

[मौलवी अब्दुल गनी डार]

एक certificate दिया है । मैं नहीं कहता कि न दो, जिसको चाहो certificate दो, लेकिन झूठा नहीं। मान साहिब ने बड़े ज़ोरों से कहा था कि dissidents को सहारा है किसी का (Grewal case में इशारा किया गया) मैं वाक्यात में नहीं जाना चाहता कि यह इलज़ाम चीफ मिनिस्टर पर आता है कि नहीं कि डायरियां फाड़ी गईं हैं और रोज़नामचे बदले गए हैं। और डाकुओं को बतौर गवाह पेश किया गया (घंटी) मसाला तो बहुत था लेकिन तवक्क़ुह करता हूँ कि मौका मिलेगा ।

PERSONAL EXPLANATION BY SHRI D.D. PURI

**Shri Dev Dutt Puri** (Sadhaura): On a point of personal explanation, Sir. During the course of his fiery speech, Maulvi Sahib has made certain mis-statements. In one minute, Sir, I will explain the position with regard to the payment of the cess for the year 1957-58. I state here unequivocally and without any conditions attached, that every penny of the cess that was due from the Mill, with the management of which I have the honour to be connected, has been paid. I go a step further and say that it is the only Mill in the State which is not in arrears in the matter of cess. This cess was imposed with retrospective effect under a notification issued by the Government for a part of the season. The entire cess has since been paid.

When I see the transcript of Maulvi Sahib's speech I may seek another opportunity for personal explanation in greater detail.

RESUMPTION OF GENERAL DISCUSSION ON THE BUDGET FOR THE YEAR 1960-61

**ਪੰਡਤ ਰਾਮ ਕਿਸ਼ਨ ਭੜੋਲੀਆਂ** (ਊਨਾ) : ਜਨਾਬ ਸਪੀਕਰ ਸਾਹਿਬ, ਇਹ ਬਜਟ ਜੋ ਮਾਨਯੋਗ ਵਿਤ ਮੰਤਰੀ ਸਾਹਿਬ ਨੇ ਪੇਸ਼ ਕੀਤਾ ਹੈ ਇਸ ਵਿਚ ਕੁਝ ਚੰਗੇ ਪਹਿਲੂ ਵੀ ਹਨ ਜਿਨ੍ਹਾਂ ਦਾ ਜ਼ਿਕਰ ਕਰ ਦੇਣਾ ਮੈਂ ਜ਼ਰੂਰੀ ਸਮਝਦਾ ਹਾਂ ਜਿਵੇਂ ਕਿ ਬਿਆਸ ਪ੍ਰੋਜੈਕਟ ਅਤੇ ਐਗਰੀਕਲਚਰ ਯੂਨੀਵਰਸਟੀ, ਲੁਧਿਆਨਾ। ਮੈਂ ਇਹ ਸਮਝਦਾ ਹਾਂ ਕਿ ਬਿਜਲੀ ਪਾਵਰ ਵੀ ਵਧ ਗਈ ਹੈ ਅਤੇ ਹੋਰ ਵੀ factories ਵਧ ਗਈਆਂ ਹਨ ਅਤੇ ਇਹ ਇਕ ਚੰਗਾ ਕਦਮ ਹੈ। ਫਿਰ ਇਸ ਦੇ ਨਾਲ ਹੀ ਕੁਝ ਨਵੀਆਂ ਸਕੀਮਾਂ ਹੋਰ ਵੀ ਹਨ ਜਿਵੇਂ ਕਿ ਰੋਹਤਕ ਵਿਚ ਮੈਡੀਕਲ ਕਾਲਜ ਖੋਲ੍ਹੇ ਜਾਣ ਦੀ ਅਤੇ ਤਰੱਕੀ ਲਈ ਹੋਰ ਵੀ ਯਤਨ ਕੀਤੇ ਗਏ ਹਨ ਪਰ ਇਸ ਦੇ ਨਾਲ ਹੀ ਸਪੀਕਰ ਸਾਹਿਬ ਜੇਕਰ ਦੂਜੇ ਪਾਸੇ ਵੇਖਿਆ ਜਾਵੇ ਤਾਂ ਉਸ ਵਿਚ ਵੀ ਅਜਿਹੇ ਪਹਿਲੂ ਦਿਸ ਆਉਣਗੇ ਜਿਨ੍ਹਾਂ ਨੂੰ ਅਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਮਿਸਾਲ ਦੇ ਤੌਰ ਤੇ ਜੇਕਰ ਅਸੀਂ ਪਿਛਲੇ ਤਿੰਨਾਂ ਸਾਲਾਂ ਸਨ 1957-58, 1958-59 ਅਤੇ 1959-60 ਦੇ ਬਜਟ ਨੂੰ ਵੇਖੀਏ ਤਾਂ ਇਨਾਂ ਤਿੰਨਾਂ ਮੌਕਿਆਂ ਤੇ ਸਰਕਾਰ ਨੇ ਸਿਆਣਪ ਕੀਤੀ ਅਤੇ ਇਹ ਵਿਖਾਇਆ ਕਿ ਖਰਚ ਜ਼ਿਆਦਾ ਹੈ ਅਤੇ ਆਮਦਨ ਘਟ ਹੈ ਇਸ ਲਈ ਜ਼ਰੂਰੀ ਸੀ ਕਿ ਘਾਟੇ ਦਾ ਬਜਟ ਪੇਸ਼ ਕੀਤਾ ਜਾਂਦਾ ਪਰ ਜੇਕਰ ਅਸੀਂ ਇਸ ਗਲ ਦੀ ਤਹਿ ਵਿਚ ਜਾਣ ਦੇ ਯਤਨ ਕਰੀਏ ਕਿ ਇਹ ਘਾਟਾ ਕਿਵੇਂ ਪੈਣਾ ਸੀ ਤਾਂ ਅਸਲੀਅਤ ਦਾ ਪਤਾ ਲਗਦਾ ਹੈ। ਇਸ ਦੇ ਅਦਾਦੋਸ਼ੁਮਾਰ ਅਸਾਡੇ ਪਾਸ ਹਨ ਜਿਨਾਂ ਤੋਂ ਪਤਾ ਲਗਦਾ ਹੈ ਕਿ ਇਹ ਤਾਂ ਕੇਵਲ ਟੈਕਸ ਹੋਰ ਲਗਾਣ ਅਤੇ ਪਹਿਲੇ

ਟੈਕਸਾਂ ਨੂੰ ਵਧਾਣ ਲਈ ਸਕੀਮ ਹੈ। ਅਸਲੀਅਤ ਇਹ ਹੈ ਕਿ ਨਾ ਤਾਂ ਕੋਈ ਘਾਟਾ ਸੀ ਅਤੇ ਨਾ ਹੀ ਕੋਈ ਖਰਚ ਜਿਆਦਾ ਹੈ ਇਸ ਨਾਲ ਸਗੋਂ ਆਮਦਨੀ ਹੋਈ ਹੈ 21 ਲਖ 30 ਹਜ਼ਾਰ ਆਮਦਨ ਹੋਈ ਹੈ। ਫਿਰ ਦੂਜੇ ਸਾਲ ਇਸੇ ਤਰਾਂ ਘਾਟਾ ਵਿਖਾਇਆ ਗਿਆ ਇਕ ਕਰੋੜ 59 ਲਖ ਪਰ 2 ਕਰੋੜ 99 ਲਖ ਵਾਧਾ ਹੋਇਆ। ਇਸ ਲਈ ਮੈਂ ਸਪੀਕਰ ਸਾਹਿਬ, ਆਪ ਦੀ ਰਾਹੀਂ ਫ਼ਿਨਾਂਸ ਮੰਤਰੀ ਸਾਹਿਬ ਤੇ ਸਵਾਲ ਕਰਨਾ ਚਾਹੁੰਦਾ ਹਾਂ ਕਿ ਜੇ ਕਰ ਇਸ ਤਰ੍ਹਾਂ ਦੇ ਬਜਟ ਦੇ ਅੰਕੜੇ ਤਿਆਰ ਕੀਤੇ ਜਾਂਦੇ ਹਨ ਤਾਂ ਕੀ ਇਹ ਗਲਤ ਨਹੀਂ ਅਤੇ ਇਹ ਮਹਿਕਮਾ ਨਾ ਤਜਰਬੇਕਾਰ ਨਹੀਂ ਕਿ ਇਸ ਤਰ੍ਹਾਂ ਦੇ ਬਜਟ ਤਿਆਰ ਕੀਤੇ ਜਾਂਦੇ ਹਨ ਅਤੇ ਫਿਰ ਇਸ ਤਰ੍ਹਾਂ ਦੀ ਸਰਕਾਰ ਦੀ ਟੈਕਸ ਲਗਾਣ ਦੀ ਪਾਲੇਸੀ ਠੀਕ ਨਹੀਂ। ਘਾਟਾ ਦਸਣ ਨਾਲ ਇਕ ਮੈਦਾਨ ਤਿਆਰ ਕੀਤਾ ਗਿਆ ਤਾਕਿ ਅਸੀਂ ਟੈਕਸ ਲਗਾ ਦੇਈਏ ਇਸ ਤੋਂ ਇਲਾਵਾ ਕੁਝ ਨਹੀਂ। ਇਸ ਤਰ੍ਹਾਂ ਦਾ ਬਜਟ ਤਿਆਰ ਕਰਨਾ ਠੀਕ ਨਹੀਂ ਸੀ ਕਿ ਗਲਤ ਰਾਹ ਲਗਾ ਕੇ ਲੋਕਾਂ ਪਾਸੋਂ ਟੈਕਸ ਵਸੂਲ ਕੀਤੇ ਜਾਣ।

ਇਸਦੇ ਨਾਲ ਹੀ 23 ਲਖ ਰੁਪਏ ਜਿਹੜੇ ਲੋਕ ਭਲਾਈ ਦੇ ਕੰਮਾਂ ਲਈ ਖਰਚ ਕਰਨੇ ਸਨ ਜਿਸ ਦੇ ਨਾਲ ਆਮ ਲੋਕਾਂ ਦੀ ਤਰਕੀ ਹੋ ਸਕਦੀ ਸੀ ਉਨ੍ਹਾਂ ਇਸ ਵਿਚੋਂ ਕਾਟ ਕਰ ਦਿਤੀ ਗਈ ਅਤੇ ਇਹ ਖਰਚ ਅਜਿਹੇ ਭਲਾਈ ਦੇ ਕੰਮਾਂ ਵਿਚ ਨਹੀਂ ਕੀਤਾ ਗਿਆ। ਹਰ ਸੂਬੇ ਹਰ ਹਕੂਮਤ ਲਈ ਇਹ ਜ਼ਰੂਰੀ ਹੈ ਕਿ ਉਹ ਇਹ ਵੇਖੇ ਕਿ ਮੁਲਕ ਦੀ ਤਰਕੀ ਕਿਸ ਤਰ੍ਹਾਂ ਕੀਤੀ ਜਾ ਸਕਦੀ ਹੈ। ਇਸਲਈ ਕੇਵਲ ਦੋ ਚੀਜ਼ਾਂ ਹਨ ਜਿਨ੍ਹਾਂ ਲਈ ਤਰੱਕੀ ਕੀਤੀ ਜਾਣੀ ਜ਼ਰੂਰੀ ਹੈ ਐਗਰੀਕਲਚਰ ਅਤੇ ਇੰਡਸਟਰੀ। ਜਿਥੋਂ ਤਕ ਇੰਡਸਟਰੀ ਦਾ ਤਅਲਕ ਹੈ ਦੂਜੇ ਪੰਜ ਸਾਲਾ ਪਲਾਨ ਵਿਚ 9 ਕਰੋੜ 36 ਲਖ 16 ਹਜ਼ਾਰ ਰੁਪਿਆ ਮੁਕਰੱਰ ਕੀਤਾ ਗਿਆ ਸੀ ਅਤੇ ਇਹ ਕਿਹਾ ਗਿਆ ਸੀ ਕਿ ਇਹ ਸਾਰੀ ਰਕਮ ਇੰਡਸਟਰੀ ਦੀ ਤਰੱਕੀ ਲਈ ਖਰਚ ਕੀਤੀ ਜਾਵੇਗੀ, ਸਨਅਤ ਦੀ ਤਰੱਕੀ ਲਈ ਇਸ ਰੁਪਏ ਨੂੰ ਖਰਚ ਕੀਤਾ ਜਾਵੇਗਾ ਪਰ ਸਪੀਕਰ ਸਾਹਿਬ, ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਰਕਮ ਵਿਚੋਂ ਬਹੁਤ ਥੋੜਾ ਰੁਪਿਆ ਇਸ ਪਖ ਵਿਚ ਖਰਚ ਕੀਤਾ ਗਿਆ ਹੈ। ਕੁਲ ਅਨੁਮਾਨਤ ਖਰਚ ਦਾ ਕੇਵਲ 46 ਪਰਸੈਂਟ ਖਰਚ ਕੀਤਾ ਗਿਆ ਹੈ। ਇਸ ਵਿਚੋਂ ਕੇਵਲ 4 ਕਰੋੜ 99 ਲਖ ਖਰਚ ਹੋਇਆ ਹੈ। ਇਸਤੇ ਜੇਕਰ ਸਰਕਾਰ ਇਹ ਕਹਿ ਦੇਵੇ ਕਿ ਅਸੀਂ ਸਨਅਤ ਦੀ ਤਰਕੀ ਕਰ ਲਈ ਹੈ ਜਾਂ ਸੂਬਾ ਇੰਡਸਟਰੀ ਵਿਚ ਅਗਾਂਹ ਵਧ ਗਿਆ ਹੈ ਇਸਨੂੰ ਅਸੀਂ ਕਿਸੇ ਤਰ੍ਹਾਂ ਵੀ ਨਹੀਂ ਮੰਨ ਸਕਦੇ। ਇਹ ਕੋਈ ਇਨ੍ਹਾਂ ਦਾ initiative ਨਹੀਂ, ਇਹ ਇਨ੍ਹਾਂ ਵਲੋਂ ਕੋਈ ਪਹਿਲ ਕਦਮੀ ਨਹੀਂ ਕੀਤੀ ਗਈ ਬਲਕਿ ਪਹਿਲ ਤਾਂ ਪ੍ਰਾਈਵੇਟ ਸਨਅਤਕਾਰਾਂ ਨੇ ਕੀਤੀ ਹੈ। ਇਸ ਤਰਕੀ ਦਾ ਸਿਹਰਾ ਉਨਾਂ ਲੋਕਾਂ ਤੇ ਹੈ ਜੋ ਇਸ ਕੰਮ ਵਿਚ ਲਗੇ ਹੋਏ ਹਨ। ਮੈਂ ਇਸਦੀ ਤਫਸੀਲ ਵਿਚ ਨਹੀਂ ਜਾਣਾ ਚਾਹੁੰਦਾ ਕਿ ਕਿਸ ਤਰ੍ਹਾਂ ਇਨ੍ਹਾਂ ਪ੍ਰਾਈਵੇਟ ਸਨਅਤ-ਕਾਰਾਂ ਨੇ ਤਰਕੀ ਕੀਤੀ ਹੈ।

ਐਗਰੀਕਲਚਰ ਦੇ ਸਿਲਸਿਲੇ ਵਿਚ ਤਰੱਕੀ ਕੀਤੀ ਗਈ ਹੈ ਜਦੋਂ ਕਿ ਸਾਰੇ ਦੇ ਸਾਰੇ ਸੂਬੇ ਅਨਾਜ ਦੀ ਤੋਟ ਅਨੁਭਵ ਕਰਦੇ ਸਨ ਅਤੇ ਅਸਾਡੇ ਦੇਸ਼ ਵਿਚ ਬਾਹਰਲੇ ਦੇਸ਼ਾਂ ਤੋਂ 15/20 ਲਖ ਟਨ ਅਨਾਜ ਬਾਹਰ ਤੋਂ ਮੰਗਵਾਇਆ ਜਾਂਦਾ ਸੀ ਜਿਸ ਨਾਲ ਕੀਮਤਾਂ ਬਹੁਤ ਉਤਾਂ ਚੜ੍ਹ ਗਈਆਂ ਸਨ ਪਰ ਪੰਜਾਬ ਨੇ ਹੁਣ ਅਨਾਜ ਵਿਚ ਤਰਕੀ ਕਰ ਲਈ ਹੈ। ਜੋ ਭਾਰੀ ਰਕਮ ਅਸਾਨੂੰ ਬਾਹਰ ਤੋਂ ਅਨਾਜ ਮੰਗਵਾਣ ਲਈ ਦੇਣੀ ਪੈਂਦੀ ਸੀ ਉਹ ਬਚ ਗਈ

[ਪੰਡਤ ਰਾਮ ਕਿਸ਼ਨ ਭੜੋਲੀਆਂ]

ਪਰ ਇਸ ਦੇ ਨਾਲ ਭਲਾਈ ਵਾਲੇ ਮਹਿਕਮੇ ਤੇ ਖਰਚ ਘਟ ਕਰ ਦਿਤਾ ਗਿਆ ਹੈ। ਇਸ ਪਾਸੇ ਵਲ ਤਵਜੁਹ ਨਹੀਂ ਦਿਤੀ ਗਈ। ਵਕਤ ਦੀ ਤੰਗੀ ਕਰਕੇ ਮੈਂ ਇਸ ਪਖ ਵਿਚ ਕਿਸੇ detail ਵਿਚ ਨਹੀਂ ਜਾਣਾ ਚਾਹੁੰਦਾ ।

ਚਾਹੀਦਾ ਇਹ ਸੀ ਕਿ ਜਿਹੜਾ ਇਹ 23 ਕਰੋੜ ਰੁਪਿਏ ਦਾ ਵਾਧਾ ਹੋਇਆ ਸੀ ਸਰਕਾਰ ਇਸ ਰਾਹੀਂ ਲੋਕਾਂ ਤੇ tax ਦਾ ਜਿਹੜਾ ਬੋਝ ਹੈ ਉਸ ਨੂੰ ਹੌਲਾ ਕਰਦੀ। Finance Minister ਸਾਹਿਬ ਨੇ ਕਿਹਾ ਹੈ ਕਿ ਮੈਂ ਕੁਝ ਗੱਲਾਂ ਵਿਚ relief ਦਿੱਤਾ ਹੈ ਪਰ ਮੈਂ ਉਨ੍ਹਾਂ ਦੀ ਵਾਕਫੀਅਤ ਲਈ ਇਹ ਦਸ ਦੇਣਾ ਚਾਹੁੰਦਾ ਹਾਂ ਕਿ relief ਉਹ ਮਿਲਣਾ ਚਾਹੀਦਾ ਹੈ ਜਿਸ ਦਾ ਆਮ ਜਨਤਾ ਨੂੰ ਕੋਈ ਲਾਭ ਹੋਵੇ। ਮੋਟੇ ਤੌਰ ਮੈਂ ਕਹਿ ਸਕਦਾ ਹਾਂ ਕਿ ਜੇ ਤੁਸੀਂ Passenger Tax ਘਟਾਉ ਤਾਂ ਇਸ ਦਾ ਆਮ ਜਨਤਾ ਨੂੰ ਫਾਇਦਾ ਹੋ ਸਕਦਾ ਹੈ। ਜਾਂ ਮਾਲੀਆ ਮੁਆਫ ਕੀਤਾ ਜਾਵੇ। ਪਿੰਡਾਂ ਵਿਚ ਜਦੋਂ ਚੀਫ ਮਨਿਸਟਰ ਸਾਹਿਬ ਜਾਂਦੇ ਹਨ ਜਿਹੜੇ ਇਹ ਜਾਕੇ ਉਥੇ ਐਲਾਨ ਕਰਦੇ ਹਨ ਕਿ ਤੁਹਾਡੇ ਵਾਸਤੇ ਇਹ ਕੁਝ ਕੀਤਾ ਜਾ ਰਿਹਾ ਹੈ ਇਸ ਵਿਚ ਕੋਈ ਨਾ ਕੋਈ ਹਕੀਕਤ ਜ਼ਰੂਰ ਹੋਣੀ ਚਾਹੀਦੀ ਹੈ।

ਸਪੀਕਰ ਸਾਹਿਬ, ਜਿਥੋਂ ਤਕ ਨਜ਼ਮੋ ਨਸਕ ਦਾ ਤੁਅਲੱਕ ਹੈ ਯਾ Law and Order ਦਾ ਸਵਾਲ ਹੈ, Chief Minister ਸਾਹਿਬ ਤੇ ਦੂਸਰੇ ਵਜ਼ੀਰ ਸਾਹਿਬ ਇਨ੍ਹਾਂ ਗਲਾਂ ਦਾ ਪਰਚਾਰ ਕਰਦੇ ਹਨ ਕਿ ਸੂਬੇ ਵਿਚ ਬਿਲਕੁਲ ਅਮਨੋ ਅਮਾਨ ਹੈ, Law and Order ਦੀ ਇਥੇ ਹਾਲਤ ਬਹੁਤ ਅਛੀ ਹੈ। ਇਹ Government ਦੇ ਢੰਡੋਰਚੀ ਹਨ। (*Interruption*)

ਚੌਧਰੀ ਧਰਮ ਸਿੰਘ ਰਾਠੀ: On a point of order, Sir. क्या वज़ीर साहिब के लिए ढंडोरची का लफ्ज़ इस्तेमाल किया जा सकता है ?

**ਪੰਡਤ ਰਾਮ ਕਿਸ਼ਨ ਭੜੋਲੀਆਂ** : ਆਪ ਮੈਨੂੰ interrupt ਨਾ ਕਰੋ। ਮੈਂ ਵਜ਼ੀਰ ਸਾਹਿਬ ਲਈ ਢੰਡੋਰਚੀ ਦਾ ਲਫ਼ਜ਼ ਨਹੀਂ ਵਰਤਿਆ। ਮੈਂ ਅਰਜ਼ ਕਰ ਰਿਹਾ ਸੀ ਕਿ ਸਪੀਕਰ ਸਾਹਿਬ ਜਿਥੋਂ ਤਕ Civil Administration ਦਾ ਤੁਅਲੱਕ ਹੈ ਕਿ 1957-58 ਵਿਚ Genral Administration ਤੇ 8 ਕਰੋੜ 20 ਲੱਖ ਰੁਪਿਆ ਖਰਚ ਕੀਤਾ ਜਾਂਦਾ ਸੀ ਪਰ ਸਾਡੀ ਸਰਕਾਰ ਜਦੋਂ ਹੁਣ ਕਹਿੰਦੀ ਹੈ ਕਿ ਇਥੇ ਬਿਲਕੁਲ ਅਮਨੋ ਅਮਾਨ ਹੈ, Law and Order ਬਿਲਕੁਲ ਠੀਕ ਢੰਗ ਨਾਲ ਚਲ ਰਿਹਾ ਹੈ ਤਾਂ ਇਹ ਖਰਚ ਵਧਾ ਕੇ 9 ਕਰੋੜ 87 ਲਖ ਕਰ ਦਿਤਾ ਹੈ। ਇਹਦਾ ਮਤਲਬ ਇਹ ਹੈ ਕਿ Law and Order ਕਾਇਮ ਰੱਖਣ ਵਾਸਤੇ ਸਰਕਾਰ ਨੂੰ 1 ਕਰੋੜ 67 ਲੱਖ ਦਾ ਹੋਰ ਖਰਚਾ ਕਰਨਾ ਪਿਆ ਹੈ। ਏਸੇ ਤਰ੍ਹਾਂ ਤੁਸੀਂ police ਦਾ ਹਾਲ ਵੇਖੋ। ਪਹਿਲਾਂ ਇਸ ਦਾ ਖਰਚ 3 ਕਰੋੜ 55 ਲਖ ਰੁਪਏ ਦਾ ਸੀ ਪਰ ਹੁਣ ਇਹ 1960-61 ਵਿਚ 5 ਕਰੋੜ ਤੋਂ ਵੀ ਉਪਰ ਹੋ ਗਿਆ ਹੈ। ਜਦੋਂ International ਹਾਲਾਤ ਖਰਾਬ ਹੋਣ ਤਾਂ ਹਮੇਸ਼ਾ ਫੌਜਾਂ ਵਧਾਈਆਂ ਜਾਂਦੀਆਂ ਹਨ ਅਤੇ ਘਟਾਉਣ ਦੀ ਲੋੜ ਨਹੀਂ ਹੁੰਦੀ ਹੈ। ਇਸ ਲਈ ਜੇ ਸੂਬੇ ਦੀ Law and Order ਦੀ ਹਾਲਤ ਠੀਕ ਹੋਵੇ ਜਾਂ ਅਮਨੋ ਅਮਾਨ ਹੋਵੇ ਤਾਂ police ਤੇ ਕਿਉਂ ਵਾਧੂ ਖਰਚ ਹੋਵੇ। ਇਹ ਕਹਿਣਾ ਹਕੀਕਤ ਹੈ ਕਿ ਇਥੇ Law and Order ਦੀ ਹਾਲਤ ਬੜੀ ਖਰਾਬ ਹੈ।

ਇਸ ਤੋਂ ਇਲਾਵਾ ਸਪੀਕਰ ਸਾਹਿਬ, ਤੀਸਰੇ ਦਰਜੇ ਦੇ ਮਲਾਜ਼ਮਾਂ ਦੀ ਬਹੁਤ ਭੈੜੀ ਹਾਲਤ ਹੈ । ਮਹਿੰਗਾਈ 1950-51 ਤੋਂ ਬਾਦ 25 ਫੀ ਸਦੀ ਵਧ ਗਈ ਹੈ । ਇਹ ਗੱਲ ਮੈਂ ਨਹੀਂ ਕਹਿੰਦਾ। ਮਹਿੰਗਾਈ ਦੇ ਵਡੇ ਵਡੇ ਮਾਹਰ ਨੇ ਕਹੀ ਹੈ। 1950-51 ਵਿੱਚ ਤੀਸਰੇ ਤੇ ਚੌਥੇ ਦਰਜੇ ਦੇ ਮੁਲਾਜ਼ਮਾ ਦੀ ਤਨਖਾਹ ਵਧਾਉਣ ਬਾਰੇ ਇਕ ਰੀਪੋਰਟ, ਇਕ ਕਮੇਟੀ ਨੇ ਦਿਤੀ ਸੀ ਪਰ ਅਜੇ ਤਕ ਉਨ੍ਹਾਂ ਨੂੰ ਕੋਈ relief ਨਹੀਂ ਦਿੱਤਾ ਗਿਆ । ਸਰਕਾਰ ਕਹਿੰਦੀ ਹੈ ਕਿ 1957-58 ਵਿਚ ਅਸੀਂ relief ਦਿੱਤਾ ਹੈ । ਇਹ ਠੀਕ ਹੈ ਕਿ ਚੰਦ ਮਹਿਕਮਿਆਂ ਨੂੰ ਕੁਝ relief ਦਿੱਤਾ ਹੈ ਪਰ ਸਾਰਿਆਂ ਨੂੰ ਨਹੀਂ । ਬਹੁਤ ਸਾਰੇ ਪਟਵਾਰੀ ਹਨ, ਜਿਹੜੇ ਕਿ ਆਪਣੇ ਹਕੂਕਾਂ ਵਾਸਤੇ ਜੇਲ੍ਹਾਂ ਵਿਚ ਵੀ ਗਏ, ਭੰਗੀ ਹਨ ਜਿਹੜੇ ਸਫਾਈ ਕਰਦੇ ਹਨ ਇਸ ਤੋਂ ਇਲਾਵਾ ਚਪੜਾਸੀ ਹਨ ਜਿਨ੍ਹਾਂ ਦੀ ਤਨਖਾਹ 60 ਰੁਪਏ ਹੈ ਪਰ ਸੈਂਟਰ ਦਾ ਚਪੜਾਸੀ 80 ਲੈਂਦਾ ਹੈ । ਪਲਦੇ ਭਾਵੇਂ ਦੋਨੋਂ ਹੀ ਇਕੋ ਮਾਹੌਲ ਵਿਚ ਹਨ ; ਕਠੇ ਰਹਿੰਦੇ ਹਨ ਇਹ ਵੀ ਚਪੜਾਸੀ ਹੈ ਉਹ ਵੀ ਚਪੜਾਸੀ ਹੈ ਪਰ ਦੋਹਾਂ ਦੀ ਤਨਖਾਹ ਵਿਚ ਇਤਨਾ ਫਰਕ ਹੈ । ਅਗਲੀ ਗਲ ਜੋ ਮੈਂ ਕਹਿਣੀ ਚਾਹੁੰਦਾ ਹਾਂ ਇਹ ਹੈ ਕਿ ਤੀਸਰੇ ਦਰਜੇ ਦੇ ਮੁਲਾਜ਼ਮਾਂ ਦੀ ਹਾਲਤ ਹੋਰ ਵੀ ਭੈੜੀ ਹੈ । ਇਕ ਤਾਂ ਮਹਿੰਗਾਈ ਵਧ ਗਈ ਦੂਸਰੇ ਉਨ੍ਹਾਂ ਦੇ ਕੰਮ ਕਰਨ ਦੇ ਘੰਟੇ ਵਧਾ ਦਿਤੇ ਹਨ । ਸਾਡੀ ਸਰਕਾਰ ਦਾ ਤਾਂ ਇਹ ਖਿਆਲ ਹੈ ਕਿ ਬੜੀ ਤਰਕੀ ਹੋਈ ਹੈ ਪਰ ਅਸਲੀ ਕੰਮ ਕਰਨ ਵਿਚ ਕੋਈ ਤਰਕੀ ਨਹੀਂ ਹੋਈ। ਦਫਤਰਾਂ ਵਿਚ ਵਧ ਸਮੇਂ ਤਕ ਬੈਠਾ ਤਾਂ ਉਹ ਜ਼ਰੂਰ ਲੈਂਦੇ ਹਨ ਪਰ ਫਾਇਦਾ ਇਸਦਾ ਕੁਝ ਨਹੀਂ । ਸਿਰਫ ਇਸ ਨਾਲ ਇਹ ਹੋਇਆ ਹੈ ਕਿ ਉਨ੍ਹਾਂ ਦੀ ਕੁਰਸੀਆਂ ਤੇ ਬੈਠਣ ਦੀ ਕੈਦ ਵਧੀ ਹੈ ।

ਫਿਰ ਇਕ ਹੋਰ circular ਕਢਿਆ ਹੈ ਕਿ ਜਦੋਂ ਕਦੇ ਮਹਿਕਮੇ ਦਾ ਵਡਾ ਅਫਸਰ ਆਵੇ ਤਾਂ ਉਨ੍ਹਾਂ ਦੇ ਸੁਆਗਤ ਲਈ ਉਸ ਦੇ ਅਮਲੇ ਦੇ ਨੌਕਰਾਂ ਦੀਆਂ ਔਰਤਾਂ ਵੀ ਪਹੁੰਚਣ । ਮੈਂ ਅਰਜ਼ ਕਰਾਂ ਕਿ ਇਸ ਮੌਕੇ ਲਈ ਉਨ੍ਹਾਂ ਔਰਤਾਂ ਨੂੰ ਅਛੇ ਕਪੜੇ ਪਹਿਨਣ ਵਾਸਤੇ ਚਾਹੀਦੇ ਹਨ ਜਿਹੜੇ ਕਿ ਨਹੀਂ ਹੁੰਦੇ । ਮਹਿੰਗਾਈ ਇਤਨੀ ਹੁੰਦੀ ਹੈ ਕਿ ਇਹ ਅਛੇ ਕਪੜੇ ਪਾਕੇ ਜਾ ਵੀ ਨਹੀਂ ਸਕਦੇ । ਇਤਨੀ ਥੋੜੀ ਤਨਖਾਸ ਵਿਚ ਇਹ ਆਪਣੀਆਂ ਤਾਂ ਕੀ ਆਪਣੇ ਬੱਚਿਆਂ ਦੀ ਤਾਲੀਮ ਵੀ ਪੂਰੀ ਨਹੀ ਕਰ ਸਕਦੇ। ਇਤਨੀ ਘਟ ਤਨਖਾਹ ਵਿਚ ਉਹ ਇਤਨਾ ਉਚਾ standard ਕਿਸ ਤਰ੍ਹਾਂ ਕਾਇਮ ਰੱਖ ਸਕਦੇ ਹਨ । ਸਰਕਾਰ ਨੂੰ ਇਸ ਗਲ ਵਲ ਧਿਆਨ ਦੇਣਾ ਚਾਹੀਦਾ ਹੈ ਕਿ ਜਿਹੜਾ ਉਹ socialistic pattern ਦਾ ਨਾਅਰਾ ਲਾਉਂਦੀ ਹੈ ਉਹ ਇਨ੍ਹਾਂ ਚਪੜਾਸੀਆਂ ਦੀਆਂ ਤਨਖਾਹਾਂ ਵੱਲ ਵੀ ਧਿਆਨ ਦੇਵੇ ਜਿਹੜੇ 50—60 ਰੁਪਏ ਤਨਖਾਹਾ ਲੈਂਦੇ ਹਨ ਅਤੇ ਉਨ੍ਹਾਂ ਵਲ ਵੀ ਧਿਆਨ ਦੇਵੇ ਜਿਹੜੇ ਤਿੰਨ ਤਿੰਨ ਚਾਰ ਚਾਰ ਹਜ਼ਾਰ ਤਨਖਾਹਾਂ ਲੈਂਦੇ ਹਨ । ਇਹ ਫਰਕ ਦੀ ਜਿਹੜੀ ਖਲੀਜ ਹੈ ਇਹ ਮਿਟਾਉਣੀ ਚਾਹੀਦੀ ਹੈ । ਚੌਥੇ ਦਰਜੇ ਦੇ ਮੁਲਾਜ਼ਮ ਦੀ ਤਨਖਾਹ ਘਟ ਤੋਂ ਘਟ 100 ਹੋਣੀ ਚਾਹੀਦੀ ਹੈ । ਅਤੇ ਵਧ ਤੋਂ ਵਧ ਤਨਖਾਹ 1,000 ਹੋਣੀ ਚਾਹੀਦੀ ਹੈ। ਅਸੀਂ socialistic pattern ਦਾ ਨਾਅਰਾ ਲਾਉਂਦੇ ਹਾਂ ਪਰ ਅਸੀਂ ਅਜੇ ਤਕ ਇਹ ਫਰਕ ਨਹੀਂ ਮਿਟਾ ਸਕੇ । ਸਾਨੂੰ ਹਕੀਕਤਨ ਉਹ ਕਦਮ ਚੁਕਣੇ ਚਾਹੀਦੇ ਹਨ ਜਿਹੜੇ ਅਸੀਂ ਅਜੇ ਤਕ ਨਹੀਂ ਚੁਕੇ ।

ਇਕ ਗੱਲ ਮੈਂ ਹੋਰ ਕਹਿੰਦਾ ਹਾਂ ਕਿ Finance Minister ਸਾਹਿਬ ਨੇ ਪਹਾੜੀ ਲੋਕਾਂ ਦੀ ਤਰੱਕੀ ਲਈ ਕਾਫੀ ਰਕਮ ਰਖੀ ਹੈ । ਇਹ ਗੱਲ ਮੈਂ ਚੰਗੀ ਸਮਝਦਾ ਹਾਂ ।

[ਪੰਡਤ ਰਾਮ ਕਿਸ਼ਨ ਭੜੋਲਿਆਂ]

ਤਹਿਸੀਲ ਊਨਾ ਵਿਚ 28 high school ਹਨ ਜਿਸ ਵਿਚ 4 ਸਰਕਾਰੀ ਹਨ ਅਤੇ 24 private ਹਨ। ਇਥੋਦੇ ਲੋਕਾਂ ਦੀ ਬੜੀ ਦੇਰ ਤੋਂ ਮੰਗ ਹੈ ਕਿ ਇਨ੍ਹਾਂਦੀ ਕੋਈ ਸਹਾਇਤਾ ਕੀਤੀ ਜਾਵੇ ਕੋਈ degree college ਵੀ ਖੋਲ ਦਿਤਾ ਜਾਵੇ ਪਰ ਕੋਈ ਪਰਵਾਹ ਇਨ੍ਹਾਂ ਬਾਰੇ ਨਹੀਂ ਕੀਤੀ ਜਾਂਦੀ। ਇਹ ਬੜਾ ਪਛੜਿਆ ਹੋਇਆ ਇਲਾਕਾ ਹੈ। ਮੈਂ Finance Minister ਸਾਹਿਬ ਨੂੰ ਦਰਖਾਸਤ ਕਰਦਾ ਹਾਂ ਕਿ ਇਨ੍ਹਾਂ ਦੀ ਮੰਗ ਨੂੰ ਮੰਨਦੇ ਹੋਏ ਕੋਈ ਡਿਗਰੀ ਕਾਲਜ ਖੋਲ੍ਹਿਆ ਜਾਵੇ। (ਘੰਟੀ)

ਜਨਾਬ ਸਿਰਫ ਦੋ ਮਿੰਟ ਵਿਚ ਖਤਮ ਕਰਦਾ ਹਾਂ। ਇਨ੍ਹਾਂ ਨੇ ਇਕ ਹੋਰ ਰਕਮ ਸੜਕਾਂ ਦਾ ਜਾਲ ਫੈਲਾਉਣ ਲਈ ਰਖੀ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਇਕ ਬੜੀ ਪੁਰਾਣੀ ਸੜਕ ਜਿਹੜੀ ਊਨਾ ਤੋਂ ਹੁਸ਼ਿਆਰਪੁਰ ਨੂੰ via ਅੰਬ ਜਾਂਦੀ ਹੈ, ਇਸ ਦੇ ਲਈ ਕੋਈ provision ਨਹੀਂ। ਇਕ ਸੜਕ ਦੌਲਤਪੁਰ ਨੂੰ ਊਨਾ ਤੋਂ via ਗਗਰੇਟ ਜਾਂਦੀ ਹੈ, ਜਿਥੇ ਕਿ ਗਾਂਧੀ ਸੇਵਾ ਆਸ਼ਰਮ, ਓਟਿਲ ਵਾਕਿਆ ਹੈ। ਇਹ ਆਸ਼ਰਮ ਉਹ ਹੈ ਜਿਥੇ ਕਿ Finance Minister ਸਾਹਿਬ ਖੁਦ ਪਹੁੰਚਦੇ ਹਨ। ਇਨ੍ਹਾਂ ਲਈ ਕੋਈ provision ਨਹੀਂ ਕੀਤੀ ਗਈ। ਇਹ ਕਚੀਆਂ ਸੜਕਾਂ ਹਨ। Motor ਅਤੇ ਗੱਡਿਆਂ ਨੇ ਤਾਂ ਕੀ ਚਲਣਾ ਹੈ ਇਥੇ ਆਦਮੀ ਫਸ ਜਾਂਦੇ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਇਸ ਪਾਸੇ ਕਿਉਂ ਕੋਈ ਧਿਆਨ ਨਹੀਂ ਦਿਤਾ। ਇਸੇ ਤਰ੍ਹਾਂ ਜਨਾਬ ਊਨਾ ਤੋਂ ਜੈਤੋਲੀ ਸੜਕ ਮੰਜ਼ੂਰ ਹੋ ਗਈ, ਉਸ ਤੇ ਮਿਟੀ ਵੀ ਸਿਟੀ ਗਈ ਲੇਕਿਨ ਫ਼ਿਰ ਪਤਾ ਨਹੀਂ ਕਿਥੇ ਗਾਇਬ ਹੋ ਗਈ। ਮੈਂ ਸਰਕਾਰ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਇਲਾਕੇ ਤੋਂ ਮੈਂ ਇਕਲਾ ਹੀ ਨਹੀਂ ਬਲਕਿ ਕਾਂਗਰਸ ਦੇ ਦੋ ਮੈਂਬਰ ਹੋਰ ਹਨ। ਜੇ ਤੁਸੀਂ ਇਸ ਪਾਸੇ ਧਿਆਨ ਨਹੀਂ ਦਿੰਦੇ ਤਾਂ ਉਨ੍ਹਾਂ ਦੀ constituencies ਦੇ ਲੋਕਾਂ ਨੂੰ facilities ਤੋਂ ਮਹਿਰੂਮ ਕਰੋਗੇ ਅਤੇ ਆਇੰਦਾ ਵਾਸਤੇ ਵੋਟਾਂ ਨਹੀਂ ਲੈ ਸਕੋਗੇ। ਇਹ ਗੱਲ ਵੀ ਧਿਆਨ ਵਿਚ ਰਖਣੀ ਚਾਹੀਦੀ ਹੈ।

Water-logging ਨੂੰ ਰੋਕਣ ਲਈ, ਸੇਮ-ਨਾਲੀਆਂ ਕਢਣ ਲਈ ਗੁਰਦਾਸਪੁਰ, ਅੰਮ੍ਰਿਤਸਰ ਆਦਿ ਜਗਾ ਜਗਾ ਤੇ ਬੜੀਆਂ ਬੜੀਆਂ plans ਬਣਾਈਆਂ ਜਾ ਰਹੀਆਂ ਹਨ। ਮੈਂ ਇਸ ਚੀਜ਼ ਨੂੰ welcome ਕਰਦਾ ਹਾਂ ਲੇਕਿਨ ਮੈਂ ਪੁਛਣਾ ਚਾਹੁੰਦਾ ਹਾਂ ਕਿ ਊਨਾ ਦੀਆਂ ਵਲ ਫਾਈਨੈਂਸ ਮਨਿਸਟਰ ਦਾ ਧਿਆਨ ਕਿਉਂ ਨਹੀਂ ਗਿਆ। ਉਨ੍ਹਾਂ ਖੱਡਾਂ ਨੇ ਇਕ ਬੜਾ ਭਾਰਾ ਇਲਾਕਾ ਬਰਬਾਦ ਕਰ ਦਿਤਾ......

ਬਸ ਦੋ ਮਿੰਟ ਹੋਰ ਲੈ ਕੇ ਮੈਂ ਖਤਮ ਕਰ ਦਿਆਂਗਾ।

**Mr. Speaker :** Not at all, only one minute.

**ਪੰਡਤ ਰਾਮ ਕਿਸ਼ਨ ਭੜੋਲੀਆਂ** : ਸਾਡੇ ਇਲਾਕੇ ਲਈ ਇਕ ਕਾਗਜ਼ ਦੀ ਫੈਕਟਰੀ ਖੋਲਣੀ ਚਾਹੀਦੀ ਹੈ। ਸਾਡੇ ਇਲਾਕੇ ਤੋਂ ਕਾਗਜ਼ ਦਾ ਰਾ-ਮੈਟੀਰੀਅਲ ਜਗਾਧਰੀ ਜਾਂਦਾ ਹੈ, ਉਥੇ ਕਾਗਜ਼ ਦੀ ਫੈਕਟਰੀ ਲਗੀ ਹੈ ਪਰ ਇਥੇ ਸਾਡੇ ਇਲਾਕੇ ਵਿਚ ਕੋਈ ਨਹੀਂ, ਇਹ ਲਗਣੀ ਚਾਹੀਦੀ ਹੈ।

ਚੀਫ ਮਨਿਸਟਰ ਸਾਹਿਬ ਨੇ ਲੋਕਾਂ ਨਾਲ ਵਾਇਦਾ ਕੀਤਾ ਸੀ ਕਿ ਅਸੀਂ 10 ਵੀਂ ਜਮਾਤ ਤਕ ਮੁਫਤ ਤਾਲੀਮ ਦਿਆਂਗੇ, ਅਤੇ ਨੌਕਰੀ ਵਿਚ ਤਰਜੀਹ ਮਿਲੇਗੀ ਲੇਕਿਨ ਨਾ ਮੁਫਤ ਤਾਲੀਮ ਮਿਲ ਰਹੀ ਹੈ ਨਾ ਕੋਈ ਨੌਕਰੀ ਵਿਚ ਤਰਜੀਹ। (ਘੰਟੀ)

**Mr. Speaker :** Chaudhari Sumer Singh....

**ਸਰਦਾਰ ਪੰਨਾ ਸਿੰਘ ਗੁਲਸ਼ਨ** : ਮੈਨੂੰ ਜਨਾਬ, ਇਕ ਵਾਰੀ ਵੀ ਟਾਈਮ ਨਹੀਂ ਮਿਲਿਆ। ਅਸੀਂ 10 ਦਿਨ ਤੋਂ ਏਥੇ ਆਏ ਹਾਂ, ਮੈਨੂੰ ਵਕਤ ਮਿਲਣਾ ਚਾਹੀਦਾ ਹੈ।

**Mr. Speaker :** Resume your seat please.

**चौधरी सुमेर सिंह** (हसनपुर) : मैं फाइनेन्स मिनिस्टर साहिब को बहुत बधाई देता हूँ....

**श्री अध्यक्ष** : यह बाद में दे देना। (The hon. Member may observe this formality afterwards.)

**चौधरी सुमेर सिंह** : अच्छा जनाब। तो मैं कहना चाहता हूँ कि डिस्ट्रिक्ट बोर्ड के इलैक्शंज कई साल से नहीं हुए इस लिये देहात के लोगों को जो नुमाइंदगी का हक है वह नहीं मिल रहा है। अफसरान जैसा चाहते हैं वैसा करते जाते हैं और जिसको चाहे एम० एल० सी० बना दिया जाता है और जिसको चाहे मार्केटिंग कमेटी का मेम्बर बना दिया जाता है। इसलिये मैं अर्ज करना चाहता हूँ कि देहात के लोगों को सही नुमाइंदगी देने के लिये elections to District Boards जल्दी से जल्दी कराई जानी चाहियें ताकि देहात की सही नुमाइंदगी हो जैसा कि Constitution का मन्शा है।

दूसरी बात मैं यह कहना चाहता हूँ कि जैसा कि फाइनेंस मिनिस्टर साहिब ने अपनी Budget स्पीच के page 27 पर improvement of water-supply and sanitation in the urban and rural areas is another feature of the Health Programme के बारे में कहा है। लेकिन इसको पढ़ने से मालूम होगा कि एक करोड़ छियानवे लाख रुपया वाटर सप्लाई के लिये शहरों में खर्च किया गया है और 83 lakh रुपया सिर्फ देहातों के लिये। मेरा ख्याल है कि गवर्नमैंट को यह पता नहीं कि देहातों में पीने के पानी की कितनी तकलीफ है। वहां पर लोगों को पीने के लिये पानी नहीं मिलता और लोग परेशान रहते हैं, चिल्लाते रहते हैं पर उनके लिये कोई इंतज़ाम नहीं किया जा रहा है। अगर देखा जाए तो शहरों की आबादी 15 फीसदी है और देहातों की 85 फीसदी है लेकिन रुपया ज्यादा से ज्यादा शहरों के लिये खर्च होता है और देहात की सेनीटेशन और वाटर सप्लाई की तरफ कोई ध्यान नहीं दिया जाता। मैं फिर कहना चाहूँगा कि देहात के लोगों के लिये मीठे पानी के लिये कोई न कोई इंतज़ाम जल्दी से जल्दी किया जाना चाहिये। और जो एक करोड़ साठ लाख रुपया surplus है वह पानी मुहैया करने के लिये खर्च किया जाए ताकि पंजाब में जिस जगह पर खारी पानी है वहां मीठा पानी public को मिले।

तीसरी चीज़ मैं ऐजुकेशन के बारे में कहना चाहता हूँ। जहां तक ऐजुकेशन के Budget का सवाल है मैं गवर्नमेंट को बधाई देता हूँ लेकिन जहां तक improvement होनी चाहिये थी वह नहीं हुई क्योंकि जो पावर है उसको centralise किया गया है और सिर्फ D.P.I. या Joint Director के हाथ में ही सारी पावर दी हुई है। इसलिये

[चौधरी सुमेर सिंह]
लोगों को छुट्टी तक के cases में दिक्कत होती है। इसलिये मेरी दरखास्त है कि ऐजुकेशन मिनिस्टर इस चीज़ को देखें और ए० डी० आई० और D.Is. को अख्तियार देकर पावर को decentralize करें। स्कूलों की हालत कोई खास अच्छी नहीं है। मास्टरों को छुट्टी लेनी हो तो उन्हें Chandigarh आना पड़ता है और ग़ैर हाज़िर हों तो ए० डी० आई० कुछ नहीं कर सकता क्योंकि उस को कोई powers of granting leave or punishment नहीं हैं। और न ही अच्छे काम करने वालों को कुछ तरक्की ही दे सकता है। इससे ऐजुकेशन में सुधार नहीं होने पाता। In view of these reasons powers of transfer and leave have to be decentralised.

अब मैं ट्रांस्पोर्ट का भी ज़िक्र कर दूं। गवर्नमेंट ने डि-लक्स बसें चला दी हैं जिन में सिर्फ 26 सीटें होती हैं और किराया ड्योढ़ा होता है। An ordinary bus carries 44 passengers and a de-luxe bus will bring income equal to 39 passenger fares. Thus there will be loss of 5 fares. आम ग़रीब लोग इससे फायदा नहीं उठा पाते और अमीर ही इसका फायदा उठाते हैं। इस से मालूम होता है कि सरकार ग़रीबों का तो कोई खास ध्यान नहीं रखती सिर्फ अमीरों के लिये ध्यान रखा जाता है। मेरी यह बिनती है कि डि-लक्स की बजाए ऐक्सप्रेस गाड़ियां होनी चाहियें जिनमें 44 सीटें होती हैं और किराया कम होता है और income ज्यादा होती है। इससे ग़रीब लोगों को फायदा हो सकेगा, सरकार को आमदनी ज़्यादा होगी और time कम होंगे। स्पीकर साहिब, budget speech के page 38 पर Government ने Electricity Duty उन लोगों की मुआफ की है जिन के पास अपने generators थे और ग़रीबों को कोई relief नहीं दिया। वहां पर लिखा है :

> Government have however, decided to abolish Electricity Duty in the case of industrial concerns which have installed their own generators for the production of power for their own use."

किसान जो खेती के लिये बिजली इस्तेमाल करते थे और जो industries चलाते थे उन की बिजली पर cut लगा दिया गया है मगर उन पर Electricity Duty बदसतूर है। उन का cut लगाने से बड़ा नुकसान हो रहा है। इस लिये मैं कहूँगा कि जब लोगों को खेती और दस्तकारी के लिये electricity नहीं दी जाती तो फिर उन की Electricity Duty जो है वह suspend कर दी जाए और इस period की वसूल की जाए।

इस के इलावा अगर Government food problem को हल करना चाहती है तो उन्हें लोगों को यह incentive देना चाहिये कि जो आदमी अनाज पैदा करेगा उस की मालगुज़ारी मुआफ कर दी जाएगी और जो लोग commercial or cash crops पैदा करें उन से बेशक मालगुज़ारी ले ली जाए। ऐसा करने से अनाज की पैदावार बढ़ेगी और ग़रीबों को खाने को अनाज मिलेगा। मुझे अफसोस है कि हमारी Government इस तरफ कोई तवज्जुह नहीं दे रही। किसान को यह कोई facility नहीं

देती और आए साल tax बढ़ते जाते हैं। गुड़गांव जिले के बारे में मैं एक बात (घंटी) और अर्ज़ करना चाहता हूँ।

**श्री अध्यक्ष :** आप को मेरी तरफ से भी कुछ सुनाई दिया है या नहीं। घंटी बज चुकी है। (Has the hon. Member heard anything from my side or not? The bell has been sounded.)

**चौधरी सुमेर सिंह :** स्पीकर साहिब, आप ने मुझे पहले भी time नहीं दिया था। अब बड़ी मुश्किल से मेरा नम्बर आया है।

**श्री अध्यक्ष :** आप तो थके हुए मालूम होते हैं। (The hon. Member seems to be tired.)

**चौधरी सुमेर सिंह :** मैं सिर्फ एक बात कह कर बैठ जाऊँगा। मेरे इलाके में सन् 1957 में District Boards की तरफ से वज़ीफे का examination हुआ था और जिन students के वज़ीफे लगे थे वह उन को अभी तक अदा नहीं किये गये। वह file Finance Secretary साहिब के मेज़ पर कहीं दबी पड़ी है। District Boards ने उन को scholarships दे देने थे लेकिन schools की provincialization हो जाने की वजह से उन के funds को freeze कर लिया गया था। इसलिये उन students को अभी तक वह scholarships जो उन्हों ने अपनी ल्याकत से हासिल किए थे अभी तक pay नहीं किए गए। मैं request करूँगा कि वह उन्हें मिल जाने चाहियें। इन अलफाज़ के साथ मैं आप का शुक्रिया अदा करता हूँ कि आप ने speech करने की इजाज़त दी।

**ਸਰਦਾਰ ਧੰਨਾ ਸਿੰਘ ਗੁਲਸ਼ਨ** (ਪੱਕਾ ਕਲਾਂ, ਰੀਜ਼ਰਵਡ): ਸਪੀਕਰ ਸਾਹਿਬ, ਇਹ ਜਿਹੜਾ ਬਜਟ ਵਜ਼ੀਰ ਖ਼ਜ਼ਾਨਾ ਵਲੋਂ ਪੇਸ਼ ਕੀਤਾ ਗਿਆ ਹੈ ਇਹ ਬੜਾ ਸ਼ਲਾਘਾ ਯੋਗ ਹੈ ਕਿਉਂਕਿ ਇਸ ਦੇ ਵਿਚ ਕੋਈ ਨਵਾਂ ਟੈਕਸ ਨਹੀਂ ਲਾਇਆ ਗਿਆ ਔਰ ਇਸ ਤੋਂ ਬਿਨਾ ਅਠਵੀਂ ਜਮਾਤ ਤਕ ਬਚਿਆਂ ਦੀ ਤਾਲੀਮ ਮੁਫਤ ਕੀਤੀ ਗਈ ਹੈ। ਇਸ ਦੇ ਵਿਚ ਉਨਤੀ ਦੀਆਂ ਕਈ ਸਕੀਮਾਂ ਦਸੀਆਂ ਗਈਆਂ ਹਨ। ਪਰ ਕਈ ਗੱਲਾਂ ਐਸੀਆਂ ਹਨ ਜਿਹੜੀਆਂ ਸਰਕਾਰ ਦੇ ਨੋਟਿਸ ਦੇ ਵਿਚ ਜੇ ਕਰ ਲਿਆ ਦਿਤੀਆਂ ਜਾਣ ਤਾਂ ਹੋਰ ਵੀ ਲੋਕਾਂ ਦਾ ਜ਼ਿਆਦਾ ਭਲਾ ਹੋ ਸਕਦਾ ਹੈ। ਕੰਮ ਤਾਂ ਬੜੇ ਵਿਡੇ ਜਾਂਦੇ ਹਨ ਪਰ ਜਦੋਂ ਵੇਖੀਏ ਕਿ ਉਨ੍ਹਾਂ ਤੇ ਅਮਲ ਕਿਤਨਾ ਹੋਇਆ ਹੈ ਤਾਂ ਪਤਾ ਲਗਦਾ ਹੈ ਕਿ ਉਨ੍ਹਾਂ ਦੇ ਵਿਚੋਂ 50 ਫੀ ਸਦੀ ਕੰਮ ਅਧੂਰੇ ਹੀ ਪਏ ਰਹਿੰਦੇ ਹਨ ਔਰ ਲੋਕਾਂ ਨੂੰ ਉਨ੍ਹਾਂ ਦਾ ਜਿਤਨਾ ਫਾਇਦਾ ਹੋਣਾ ਹੁੰਦਾ ਹੈ ਉਹ ਨਹੀਂ ਹੋ ਸਕਦਾ। ਮੈਂ ਇਕ ਦੋ ਖਾਸ ਗੱਲਾਂ ਵਲ ਆਪਣੀ ਸਰਕਾਰ ਦਾ ਧਿਆਨ ਦਵਾਉਣਾ ਚਾਹੁੰਦਾ ਹਾਂ। ਇਸ ਬਜਟ ਦੇ ਵਿਚ ਕੁਝ ਮਕਾਨ ਉਸਾਰੀ ਲਈ ਕਰਜ਼ੇ ਦੇਣ ਲਈ ਰਕਮ ਰਖੀ ਗਈ ਹੈ। ਸਰਕਾਰ ਨੇ ਲੋਕਾਂ ਨੂੰ ਪਿੰਡਾਂ ਦੇ ਵਿਚ ਪੁਰਾਣੇ ਘੋਲਿਆਂ ਨੂੰ ਢਾ ਕੇ ਨਵੇਂ ਪਕੇ ਮਕਾਨ ਬਣਾਉਣ ਲਈ ਕਰਜ਼ਿਆਂ ਦੀ ਸ਼ਕਲ ਦੇ ਵਿਚ ਪੈਸੇ ਦੇਣ ਦਾ ਜਿਹੜਾ ਵਿਚਾਰ ਕੀਤਾ ਹੈ ਇਹ ਲੋਕਾਂ ਨੂੰ ਉਨਤੀ ਦੀ ਰਾਹ ਤੇ ਲੈ ਜਾਣ ਵਾਲਾ ਇਕ ਇਨਕਲਾਬੀ ਕਦਮ ਹੈ। ਮੈਂ ਇਸ ਲਈ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ। ਮਗਰ ਉਸ ਦੇ ਵਿਚ ਲੋਕਾਂ ਨੂੰ ਕੁਝ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਜਿਨਾਂ ਵਲ ਮੈਂ ਸਰਕਾਰ ਦਾ ਧਿਆਨ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਦਿਵਾਉਣਾ ਚਾਹੁੰਦਾ ਹਾਂ । ਜਿਸ ਵੇਲੇ ਪਿੰਡਾਂ ਦੇ ਲੋਕ ਜ਼ਿਲਿਆਂ ਦੇ ਵਿਚ ਮਕਾਨ ਬਣਾਉਣ ਲਈ ਕਰਜ਼ੇ ਲੈਣ ਜਾਂਦੇ ਹਨ ਤਾਂ ਉਨ੍ਹਾਂ ਨੂੰ ਪਹਿਲੀ ਕਿਸ਼ਤ ਤਾਂ ਮਿਲ ਜਾਂਦੀ ਹੈ । ਉਹ ਵਿਚਾਰੇ ਪਿੰਡ ਜਾ ਕੇ ਆਪਣੇ ਕੱਚੇ ਕੋਠੇ ਢਾ ਦਿੰਦੇ ਹਨ । ਔਰ ਨੀਹਾਂ ਭਰ ਕੇ ਫੇਰ ਜ਼ਿਲ੍ਹੇ ਦੇ ਵਿਚ ਆਉਂਦੇ ਹਨ । ਦਸ ਪੰਦਰਾਂ ਗੇੜੇ ਮਰਵਾ ਕੇ ਉਨ੍ਹਾਂ ਨੂੰ ਜ਼ਿਲੇ ਦੇ ਅਫਸਰ ਕਹਿ ਦਿੰਦੇ ਹਨ ਕਿ ਅਜੇ ਉਪਰੋਂ ਮਨਜ਼ੂਰੀ ਨਹੀਂ ਆਈ । ਉਹ ਵਿਚਾਰੇ ਨਿਰਾਸ਼ ਹੋ ਕੇ ਮੁੜ ਜਾਂਦੇ ਹਨ । ਕਚੇ ਕੋਠੇ ਉਹ ਢਾ ਬੈਠਦੇ ਹਨ ਪਕੇ ਅਜੇ ਉਸਾਰੇ ਨਹੀਂ ਜਾਂਦੇ ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਮੀਂਹ ਔਰ ਧੁਪ ਤੋਂ ਬਚਨ ਲਈ ਉਨ੍ਹਾਂ ਦੇ ਕੋਲ ਕੋਈ ਸਾਧਨ ਨਹੀਂ ਰਹਿੰਦਾ । ਜੇ ਸਰਦੀ ਹੋਵੇ ਤਾਂ ਉਨ੍ਹਾਂ ਦੇ ਟਬਰ ਅਤੇ ਡੰਗਰ ਸਰਦੀ ਦੇ ਨਾਲ ਮਰਦੇ ਹਨ ਔਰ ਜੇ ਗਰਮੀ ਹੋਵੇ ਤਾਂ ਧੁਪ ਦੇ ਨਾਲ ਮਰਦੇ ਹਨ । ਸਪੀਕਰ ਸਾਹਿਬ, ਹੁਣ ਆਖਰੀ ਮਹੀਨਾ ਚਲ ਰਿਹਾ ਹੈ । ਹੁਣ ਉਨ੍ਹਾਂ ਦੇ ਪੈਸਿਆਂ ਦੀ ਮਨਜ਼ੂਰੀ ਚਲੀ ਜਾਣੀ ਹੈ ਔਰ ਨਾਲ ਹੀ ਇਹ ਹਿਦਾਇਤ ਚਲੀ ਜਾਣੀ ਹੈ ਕਿ 28, 29, 30, ਔਰ 31 ਮਾਰਚ ਤਕ ਜਿਤਨਾ ਬਜਟ ਹੈ ਉਹ ਸਾਰਾ ਹੀ ਖਰਚ ਕਰ ਦਿਉ । ਇਹ ਜਿਹੜੀ ਚੀਜ਼ ਹੈ ਇਹ ਨਹੀਂ ਹੋਣੀ ਚਾਹੀਦੀ । ਲੋਕਾਂ ਨੂੰ ਵਕਤ ਸਿਰ ਪੈਸੇ ਦੇਣੇ ਚਾਹੀਦੇ ਹਨ । ਇਸ ਤੋਂ ਬਿਨਾ ਇਕ ਹੋਰ ਵੀ ਗੱਲ ਜ਼ਰੂਰੀ ਹੈ ਜਿਸ ਦੇ ਵੱਲ ਗੌਰਮਿੰਟ ਨੂੰ ਧਿਆਨ ਦੇਣਾ ਚਾਹੀਦਾ । ਜਿਤਨਾ ਬਿਆਜ ਸਰਕਾਰ ਨੇ ਲੋਕਾਂ ਤੋਂ ਉਨ੍ਹਾਂ 30 ਸਾਲਾ ਕਰਜ਼ਿਆਂ ਦਾ ਤੀਹਾਂ ਸਾਲਾਂ ਦੇ ਵਿਚ ਲੈਣਾ ਹੁੰਦਾ ਹੈ ਉਤਨੀ ਰਕਮ ਤਾਂ ਉਹ ਕਰਜ਼ਾ ਲੈਣ ਲਈ ਜਿਹੜੇ ਗੇੜੇ ਮਾਰਦੇ ਹਨ ਉਸ ਦੇ ਉਤੇ ਖਰਚ ਕਰ ਦਿੰਦੇ ਹਨ । ਪਹਿਲੇ ਜਦੋਂ ਰਜਿਸਟਰੀ ਕਰਾਉਣੀ ਹੁੰਦੀ ਹੈ ਤਾਂ ਉਦੋਂ ਇਕ ਰੁਪਿਆ ਫੀ ਸੈਂਕੜਾ ਖਰਚ ਆਉਂਦਾ ਹੈ । ਫੇਰ ਜਦੋਂ ਅਸ਼ਟਾਮ ਦਾ ਕਾਗਜ਼ ਲਿਆ ਜਾਂਦਾ ਹੈ ਤਾਂ ਉਸ ਤੇ ਇਕ ਰੁਪਿਆ ਫੀ ਸੈਂਕੜਾ ਖਰਚ ਪੈਂਦਾ ਹੈ । ਉਸ ਤੋਂ ਬਾਅਦ ਟਾਈਪ ਦਾ ਖਰਚ ਪੈਂਦਾ ਹੈ ਸਪੀਕਰ ਸਾਹਿਬ, ਜਿਸ ਆਦਮੀ ਨੇ ਦੋ ਜਾਂ ਤਿੰਨ ਹਜ਼ਾਰ ਰੁਪਿਆ ਕਰਜ਼ਾ ਲੈਣਾ ਹੁੰਦਾ ਹੈ ਉਸ ਦਾ ਚਾਰ ਪੰਜ ਸੌ ਰੁਪਿਆ ਉਪਰ ਖਰਚ ਆ ਜਾਂਦਾ ਹੈ । ਇਹ ਸਾਰਾ ਬੋਝ ਉਨ੍ਹਾਂ ਤੇ ਇਸ ਕਰਕੇ ਪੈਂਦਾ ਹੈ ਕਿਉਂਕਿ procedure defective ਹੈ । ਇਸ ਕਰਕੇ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਲੋਕਾਂ ਨੂੰ ਇਤਨੇ ਗੇੜੇ ਮਰਵਾਉਣ ਦਾ ਤਰੀਕਾ ਹੈ ਇਸ ਦੇ ਨਾਲ ਉਨ੍ਹਾਂ ਨੂੰ ਬੜੀ ਤਕਲੀਫ ਹੁੰਦੀ ਹੈ ਇਸ ਕਰਕੇ ਇਸ ਨੂੰ ਜਲਦੀ ਤਬਦੀਲ ਕਰਨਾ ਚਾਹੀਦਾ ਹੈ । ਜੇ ਸਾਡੀ ਸਰਕਾਰ ਪਿੰਡਾਂ ਨੂੰ ਸ਼ਹਿਰਾਂ ਵਰਗਾ ਬਣਾਉਣਾ ਚਾਹੁੰਦੀ ਹੈ ਤਾਂ ਪਿੰਡਾਂ ਦੇ ਲੋਕਾਂ ਨੂੰ ਕਰਜ਼ਾ ਬਗੈਰ ਸੂਦ ਤੋਂ ਦਿਤਾ ਜਾਵੇ ।

ਸਪੀਕਰ ਸਾਹਿਬ, ਪਿਛੇ ਜਿਹੇ ਇਕ ਬਿਲ ਪਾਸ ਹੋਇਆ ਸੀ । ਉਸ ਦੇ ਵਿਚ ਇਹ ਕਿਹਾ ਗਿਆ ਸੀ ਕਿ ਜੇ ਕਿਸੇ ਕਿਸਾਨ ਦੀ ਗਰੀਬੀ ਦੇ ਕਾਰਨ ਉਸ ਦੀ ਜ਼ਮੀਨ ਗਹਿਣੇ ਪਈ ਹੋਈ ਹੋਵੇ ਤਾਂ ਉਸ ਦੇ ਵਾਸਤੇ ਬੈਂਕ ਖੋਲੇ ਗਏ ਸਨ ਜਿਥੋਂ ਉਹ ਕਰਜ਼ਾ ਲੈ ਕੇ ਆਪਣੀ ਜ਼ਮੀਨ ਛੁਡਾ ਸਕਦਾ ਹੈ । ਪਿਛੇ ਜਿਹੇ ਮੈਂ ਬਠਿੰਡੇ ਦੇ ਜ਼ਿਲੇ ਬਾਰੇ ਇਕ ਸਵਾਲ ਪੁਛਿਆ ਸੀ ਔਰ ਉਸ ਦਾ ਵਜ਼ੀਰ ਸਾਹਿਬ ਨੇ ਲਿਖਤ ਜਵਾਬ ਦਿਤਾ ਸੀ ਕਿ ਕਿਸਾਨਾਂ ਨੇ ਜ਼ਮੀਨ ਛੁਡਾਉਣ ਵਾਲੇ ਬੈਂਕ ਦੇ ਵਿਚ ਇਕ ਲੱਖ 36 ਹਜ਼ਾਰ ਰੁਪਿਆ shares ਦੀ ਸ਼ਕਲ ਦੇ ਵਿਚ ਜਮ੍ਹਾਂ ਕਰਵਾਇਆ ਹੈ । ਉਨ੍ਹਾਂ ਲੋਕਾਂ ਨੂੰ ਦੋ ਦੋ ਸਾਲ ਰੁਪਿਆ ਜਮਾਂ ਕਰਾਏ ਹੋਏ ਹੋ ਗਏ ਹਨ ਅਤੇ ਉਸ ਕਰਜ਼ਾ ਦੇਉ

ਬੈਂਕ ਦੇ ਇਕ ਲੱਖ 36 ਹਜ਼ਾਰ ਰੁਪਏ ਦੇ ਹਿੱਸੇ ਖਰੀਦ ਕਰ ਚੁਕੇ ਹਨ । ਜਦੋਂ ਮੈਂ

12 noon

ਸਵਾਲ ਰਾਹੀਂ ਇਹ ਗੱਲ ਪੁਛੀ ਕਿ ਮੈਨੂੰ ਦਸਿਆ ਜਾਵੇ ਕਿ ਪਟਿਆਲਾ ਡਵੀਜ਼ਨ ਦੇ ਲੋਕਾਂ ਨੂੰ ਜਾਂ ਉਥੇ ਦੇ ਜ਼ਿਲ੍ਹਾ ਬਠਿੰਡਾ ਦੇ ਲੋਕਾਂ ਨੂੰ ਕਿਤਨਾ ਰੁਪਿਆ ਦਿੱਤਾ ਹੈ ਤਾਂ ਮੈਨੂੰ ਇਹ ਦਸਿਆ ਗਿਆ ਕਿ ਇਕਲੇ ਇਕ ਕਿਸਾਨ ਨੂੰ ਸਿਰਫ ਚਾਰ ਹਜ਼ਾਰ ਰੁਪਏ ਦੀ ਰਕਮ ਮਿਲੀ ਹੈ । ਮੈਨੂੰ ਸਮਝ ਨਹੀਂ ਆਉਂਦੀ ਕਿ ਆਖਰ ਇਹ ਸਾਡੇ ਨਾਲ ਕੀ ਸਲੂਕ ਹੋ ਰਿਹਾ ਹੈ । ਲੋਕ ਆਪਣੇ ਪੱਲੇ ਤੋਂ ਰੁਪਿਆ ਦੇ ਬੈਠੇ, ਜ਼ਮੀਨਾਂ ਦੇ ਨੰਬਰ ਦੇ ਬੈਠੇ ਅਤੇ ਆਪਣੇ ਹਥੋਂ ਰੁਪਿਆ ਗੁਆ ਬੈਠੇ । ਜੇਕਰ ਉਹੋ ਰੁਪਿਆ ਰਖਦੇ ਤਾਂ ਕੁਝ ਹੋਰ ਕੰਮ ਤਾਂ ਕਰਦੇ ਪਰ ਉਹ ਹੋਰ ਕੰਮ ਕਰਨ ਤੋਂ ਵੀ ਗਏ । ਇਹ ਕਰਜ਼ਾ ਬੈਂਕ ਜਿਸ ਦੀ ਅਸੀਂ ਉਸ ਵੇਲੇ ਇਤਨੀ ਸ਼ਲਾਘਾ ਕੀਤੀ ਸੀ ਅਤੇ ਸਰਕਾਰ ਨੂੰ ਵਧਾਈ ਦਿੱਤੀ ਸੀ ਉਸ ਨੇ ਜੋ ਕੰਮ ਕੀਤਾ ਹੈ ਉਹ ਸਾਡੇ ਸਾਹਮਣੇ ਹੈ ਅਤੇ ਇਸ ਨੂੰ ਵੇਖ ਕੇ ਅਫਸੋਸ ਹੁੰਦਾ ਹੈ । ਇਕ ਗੱਲ ਮੈਂ ਮਹਿਕਮਾ ਟਰਾਂਸਪੋਰਟ ਬਾਰੇ ਵੀ ਕਰਨਾ ਚਾਹੁੰਦਾ ਹਾਂ । ਇਹ ਠੀਕ ਹੈ ਕਿ ਇਸ ਮਹਿਕਮੇ ਨੇ ਬੜੀ ਭਾਰੀ ਤਰੱਕੀ ਕੀਤੀ ਹੈ ਅਤੇ ਆਵਾਜਾਈ ਦੇ ਸਾਧਨ ਬਹੁਤ ਚੰਗੇ ਬਣ ਗਏ ਹਨ । ਮੈਂ ਇਸ ਕੰਮ ਲਈ ਸਰਕਾਰ ਦੀ ਸ਼ਲਾਘਾ ਕਰਦਾ ਹਾਂ ਲੇਕਿਨ ਕਈ ਚੀਜ਼ਾਂ ਅਜਿਹੀਆਂ ਹਨ ਜੋ ਮੈਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ । ਕਈ ਦਫਾ ਜਦੋਂ ਮੋਟਰਾਂ ਦੇ ਅੱਡੇ ਤੇ ਆਉਂਦੇ ਹਾਂ ਤਾਂ ਟਰੱਕਾਂ ਵਾਲੇ ਰੋਂਦੇ ਹਨ ਕਿ ਉਨ੍ਹਾਂ ਕੋਲੋਂ ਦ ਦੋ ਤਿੰਨ ਤਿੰਨ ਸੌ ਰੁਪਿਆ ਟੈਕਸ ਦੀ ਸ਼ਕਲ ਵਿਚ ਵਸੂਲ ਕੀਤਾ ਜਾਂਦਾ ਹੈ ਅਤੇ ਜਦੋਂ ਉਹ ਇਕ ਜਗ੍ਹਾ ਤੋਂ ਦੂਜੀ ਜਗ੍ਹਾ ਸਾਮਾਨ ਲੈ ਕੇ ਜਾਂਦੇ ਹਨ ਤਾਂ ਉਨ੍ਹਾਂ ਨੂੰ traffic ਵਾਲਿਆਂ ਦੀ ਵੀ ਸੇਵਾ ਕਰਨੀ ਪੈਂਦੀ ਹੈ । ਜੇਕਰ ਸੇਵਾ ਨਾ ਕਰਨ ਤਾਂ ਚਾਲਾਨ ਹੋ ਜਾਂਦੇ ਹਨ ਅਤੇ ਮਾਮੂਲੀ ਮਾਮੂਲੀ ਗੱਲ ਤੋਂ ਚਾਲਾਨ ਕਰ ਦਿਤੇ ਜਾਂਦੇ ਹਨ । ਸਾਮਾਨ ਤਾਂ ਦੋ ਚਾਰ ਮਣ ਵਧ ਹੀ ਲਦਿਆ ਹੁੰਦਾ ਹੈ ਅਤੇ ਕਿਰਾਏ ਦੇ ਪੰਜ ਚਾਰ ਰੁਪਏ ਹੀ ਮਿਲਣੇ ਹੁੰਦੇ ਹਨ ਪਰ ਜਦੋਂ ਕੋਰਟ ਵਿਚ ਜਾਂਦੇ ਹਨ ਤਾਂ ਜੁਰਮਾਨਾ ਸੌ ਦੋ ਸੌ ਰੁਪਏ ਤੋਂ ਘਟ ਨਹੀਂ ਹੁੰਦਾ ਹੈ । ਫੇਰ ਇਸ ਤੋਂ ਇਲਾਵਾ ਟਰੈਕਟਰਾਂ ਵਾਲਿਆਂ ਨੂੰ ਭਾੜਾ ਵਾਹੁਣ ਦੀ ਆਗਿਆ ਦੇ ਦਿਤੀ ਹੈ । ਇਹ ਠੀਕ ਹੈ ਕਿ ਜਦੋਂ ਜ਼ਮੀਂਦਾਰ ਐਨੇ ਪੈਸੇ ਲਾ ਕੇ ਟਰੈਕਟਰ ਮੁੱਲ ਲੈਂਦਾ ਹੈ ਤਾਂ ਉਸ ਲਈ ਜ਼ਰੂਰੀ ਹੁੰਦਾ ਹੈ ਕਿ ਉਹ ਆਪਣਾ ਅਨਾਜ ਮੰਡੀ ਵਿਚ ਲੈ ਜਾਵੇ ਲੇਕਿਨ ਉਹ ਪਿੰਡ ਵਿਚੋਂ ਭਾੜੇ ਤੇ ਵੀ ਮਾਲ ਲੈ ਜਾਂਦੇ ਹਨ ਅਤੇ ਟਰਕਾਂ ਵਾਲਿਆਂ ਦਾ ਸਾਰਾ business ਖਤਮ ਹੋ ਗਿਆ ਹੈ । ਟਰੈਕਟਰ ਵਾਲਿਆਂ ਨੂੰ ਭਾੜਾ ਵਾਹੁਣ ਦੀ ਆਗਿਆ ਨਾਲ ਟਰੱਕਾਂ ਵਾਲਿਆਂ ਦੇ ਹਿੱਸੇ ਟੈਕਸ ਹੀ ਟੈਕਸ ਰਹਿ ਗਿਆ ਹੈ ਅਤੇ ਹੁਣ ਉਨ੍ਹਾਂ ਦੀਆਂ ਕੁਰਕੀਆਂ ਤੇ ਨੀਲਾਮੀਆਂ ਹੁੰਦੀਆਂ ਹਨ ਕਿਉਂਕਿ ਟਰੈਕਟਰਾਂ ਵਾਲੇ ਸਾਰਾ ਮਾਲ ਪਿੰਡਾਂ ਵਿਚੋਂ ਭਾੜੇ ਤੇ ਲੈ ਜਾਂਦੇ ਹਨ । ਇਸ ਦੇ ਨਾਲ ਹੀ ਮੈਂ ਇਕ ਹੋਰ ਅਰਜ਼ ਕਰਦਾ ਹਾਂ ਕਿ ਮੁਲਾਜ਼ਮ ਵੀ ਜੋ ਰਖੇ ਜਾਂਦੇ ਹਨ ਉਸ ਬਾਰੇ ਹਰੀਜਨਾਂ ਦਾ ਕੋਈ ਧਿਆਨ ਨਹੀਂ ਰਖਿਆ ਜਾਂਦਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਪਟਿਆਲਾ ਡਵੀਜ਼ਨ ਨਾਲ ਅਤੇ ਉਸ ਵਿਚ ਵੀ ਜ਼ਿਲ੍ਹਾ ਬਠਿੰਡਾ ਦੇ ਨਾਲ ਸ਼ਾਇਦ ਇਸ ਲਈ ਕਿ ਉਹ ਬਹੁਤ backward ਹੈ ਅਤੇ ਪਿਛੜੇ ਹੋਏ ਲੋਕ ਰੌਲਾ ਨਹੀਂ ਪਾ ਸਕਦੇ ਮਤਰੇਈ ਮਾਂ ਵਰਗਾ ਸਲੂਕ ਕੀਤਾ ਜਾਂਦਾ ਹੈ । ਜਿਥੇ ਪਟਿਆਲਾ ਡਵੀਜ਼ਨ ਨਾਲ ਬੇਇਨਸਾਫੀ ਹੁੰਦੀ ਹੈ ਉਥੇ ਪਟਿਆਲਾ ਡਵੀਜ਼ਨ ਵਿਚ ਵੀ ਉਸ ਦੇ ਜ਼ਿਲਾ ਬਠਿੰਡਾ ਨਾਲ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਵਿਤਕਰਾ ਕੀਤਾ ਜਾਂਦਾ ਹੈ ਅਤੇ ਪਿਛੜੀਆਂ ਸ਼੍ਰੇਣੀਆਂ ਨਾਲ ਬੇਇਨਸਾਫੀ ਹੁੰਦੀ ਹੈ। ਉਥੇ ਹਰ ਮਾਮਲੇ ਵਿਚ ਬੇਇਨਸਾਫੀ ਹੈ। ਹੁਣ ਪਰਮਿਟ ਦੇਣੇ ਹੋਣ ਤਾਂ ਬੇਇਨਸਾਫੀ, ਮੁਲਾਜ਼ਮ ਰਖਣੇ ਹੋਣ ਤਾਂ ਬੇਇਨਸਾਫੀ ਅਤੇ ਹੋਰ ਕੋਈ ਉੱਨਤੀ ਦਾ ਕੰਮ ਹੋਵੇ ਤਾਂ ਬੇਇਨਸਾਫੀ। ਸਰਕਾਰ ਨੇ ਬੜੀ ਕਿਰਪਾ ਕੀਤੀ ਹੈ ਕਿ ਹਰੀਜਨਾਂ ਲਈ ਨੌਕਰੀਆਂ ਵਿਚ 21 ਫੀਸਦੀ reservation ਕੀਤੀ ਬਲਕਿ ਪੁਲੀਸ ਅਤੇ ਪਟਵਾਰੀਆਂ ਦੀ ਭਰਤੀ ਵਿਚ 50 ਫੀਸਦੀ ਦਾ ਵਾਇਦਾ ਦਿਤਾ ਹੋਇਆ ਹੈ ਲੇਕਿਨ ਅਮਲ ਨਹੀਂ ਹੁੰਦਾ ਹੈ। ਮੈਂ ਇਸ ਬਾਰੇ ਕੁਝ figures ਇਕੱਠੇ ਕੀਤੇ ਹਨ ਅਤੇ ਉਹ ਮੈਂ ਆਪਦੀ ਸੇਵਾ ਵਿਚ ਅਰਜ਼ ਕਰਦਾ ਹਾਂ ਕਿ ਹਰੀਜਨਾਂ ਨਾਲ ਕੀ ਸਲੂਕ ਹੋ ਰਿਹਾ ਹੈ। ਟਰਾਂਸਪੋਰਟ ਦੇ ਮਹਿਕਮੇ ਵਿਚ 1957, 58, 59 ਵਿਚ 72 Inspectors ਰਖੇ ਗਏ ਜਿਨ੍ਹਾਂ ਵਿਚ 23 ਜਲੰਧਰ ਦੇ, 17 ਅੰਮ੍ਰਿਤਸਰ ਦੇ, 11 ਹੁਸ਼ਿਆਰਪੁਰ ਦੇ, 4 ਲੁਧਿਆਣੇ ਦੇ, 3 ਫਿਰੋਜ਼ਪੁਰ ਦੇ, 11 ਅੰਬਾਲਾ ਦੇ, 2 ਕਰਨਾਲ ਦੇ, ਇਕ ਇਕ ਕਪੂਰਥਲੇ ਅਤੇ ਸੰਗਰੂਰ ਦਾ ਹੈ। ਇਨ੍ਹਾਂ ਵਿਚ ਹਰੀਜਨਾਂ ਦਾ ਇਕ ਵੀ ਆਦਮੀ ਨਹੀਂ ਆਇਆ ਹੈ। ਜ਼ਿਲਾ ਬਠਿੰਡਾ ਅਤੇ ਪਟਿਆਲਾ ਡਵੀਜ਼ਨ ਦੇ ਬਾਕੀ ਦੇ ਹਿਸਿਆਂ ਦਾ ਨਾਮ ਤਕ ਨਹੀਂ ਲਿਆ ਗਿਆ ਹੈ। ਇਸੇ ਤਰ੍ਹਾਂ 102 Conductors ਰਖੇ ਗਏ ਹਨ ਅਤੇ ਉਨ੍ਹਾਂ ਦੀ ਤਾਦਾਦ ਜ਼ਿਲਾਵਾਰ ਇਸ ਤਰ੍ਹਾਂ ਹੈ। ਜਲੰਧਰ 48, ਹੁਸ਼ਿਆਰਪੁਰ 10, ਲੁਧਿਆਣਾ 2, ਅੰਮ੍ਰਿਤਸਰ 25, ਫਿਰੋਜ਼ਪੁਰ 1, ਅੰਬਾਲਾ 6, ਕਰਨਾਲ 2, ਹਿਸਾਰ 2 ਅਤੇ ਸੰਗਰੂਰ ਦੇ 3 ਹਨ। ਪਟਿਆਲਾ ਡਵੀਜ਼ਨ ਦੇ ਬਾਕੀ ਸਾਰਿਆਂ ਜ਼ਿਲਿਆਂ ਨੂੰ ਖਤਮ ਕਰ ਦਿਤਾ ਗਿਆ ਹੈ। ਇਨ੍ਹਾਂ ਵਿਚ scheduled castes ਦੀ ਗਿਣਤੀ 21 ਬਣਦੀ ਸੀ ਪਰ ਸਿਰਫ 12 ਹੀ ਲਏ ਗਏ ਹਨ। ਫੇਰ ਜਨਾਬ, ਇਸੇ ਤਰ੍ਹਾਂ 46 Cleaners ਰਖੇ ਹਨ ਅਤੇ ਉਨ੍ਹਾਂ ਵਿਚੋਂ 31 ਸਿਰਫ ਜਲੰਧਰ ਦੇ ਹਨ। ਕਪੂਰਥਲੇ ਦੇ 2, ਪਟਿਆਲੇ ਦੇ 2, ਹੁਸ਼ਿਆਰਪੁਰ ਦੇ 2, ਕਾਂਗੜੇ ਦਾ ਇਕ, ਅੰਬਾਲੇ ਦੇ 2, ਹਿਸਾਰ ਦੇ 5 ਅਤੇ ਇਕ ਅੰਮ੍ਰਿਤਸਰ ਦਾ ਹੈ। Scheduled Castes ਦੇ 9 ਲਏ ਜਾਣੇ ਚਾਹੀਦੇ ਸਨ ਪਰ 5 ਲਏ ਗਏ ਹਨ। ਇਸੇ ਤਰ੍ਹਾਂ ਬਾਕੀ ਹਰ ਮਹਿਕਮੇ ਵਿਚ ਹੋ ਰਿਹਾ ਹੈ। ਸਰਕਾਰ ਦੀ ਮਨਸ਼ਾ ਤਾਂ ਇਨ੍ਹਾਂ ਦੀ ਉੱਨਤੀ ਕਰਨ ਦੀ ਹੈ ਅਤੇ reservation ਵੀ ਰਖੀ ਹੈ ਲੇਕਿਨ ਮਹਿਕਮਿਆਂ ਵਾਲੇ ਹੇਰਾ ਫੇਰੀ ਕਰਦੇ ਹਨ ਅਤੇ ਹਰ ਜਗ੍ਹਾ ਇਨ੍ਹਾਂ ਸ਼੍ਰੇਣੀਆਂ ਨੂੰ ignore ਕਰਦੇ ਹਨ ਅਤੇ ਆਪਣੇ ਨਜ਼ਦੀਕੀ ਲੋਕਾਂ ਨੂੰ ਰਖ ਲਿਆ ਜਾਂਦਾ ਹੈ। ਹਰ ਮਾਮਲੇ ਵਿਚ ਬੇਇਨਸਾਫੀ ਹੁੰਦੀ ਹੈ। ਬਜਟ ਵਿਚ ਵੀ ਹਰੀਜਨਾਂ, ਪਛੜੀਆਂ ਜਾਤੀਆਂ ਅਤੇ ਪਛੜੇ ਇਲਾਕਿਆਂ ਲਈ ਇਕ ਮਦ ਬਣਾ ਕੇ ਰਖੀ ਗਈ ਹੈ। ਸਾਨੂੰ ਕੁਝ ਪਤਾ ਨਹੀਂ ਲਗਦਾ ਕਿ ਪਛੜੀਆਂ ਜਾਤੀਆਂ ਤੇ ਕਿਤਨਾ ਖਰਚ ਹੋਵੇਗਾ, ਹਰੀਜਨਾਂ ਅਤੇ ਪਛੜੇ ਇਲਾਕਿਆਂ ਤੇ ਕਿਤਨਾ ਕਿਤਨਾ ਖਰਚ ਹੋਣਾ ਹੈ। ਇਨ੍ਹਾਂ ਲੋਕਾਂ ਦੀ ਮਹਿਕਮਿਆਂ ਵਾਲੇ ਵੀ ਕੋਈ ਸੁਣਾਈ ਨਹੀਂ ਕਰਦੇ ਅਤੇ ਪੂਰਾ ਖਰਚ ਨਹੀਂ ਕੀਤਾ ਜਾਂਦਾ ਹੈ। ਮੈਂ ਫਾਈਲਾਂ ਵੇਖੀਆਂ ਹਨ ਅਤੇ ਉਨ੍ਹਾਂ ਤੋਂ ਪਤਾ ਚਲਦਾ ਹੈ ਕਿ ਕਈ ਮਹਿਕਮਿਆਂ ਨੇ ਖਰਚ ਕਰਨ ਤੋਂ ਸੰਕੋਚ ਕੀਤਾ ਹੈ। Scheduled Castes ਨੂੰ ਜੋ ਰਿਆਇਤਾਂ ਮਿਲਣੀਆਂ ਹਨ ਉਨ੍ਹਾਂ ਨੂੰ ਵੀ ਕਿਸੀ ਨ ਕਿਸੀ ਤਰੀਕੇ ਨਾਲ ਖੋਹ ਲੈਣ ਦੀ ਤਜਵੀਜ਼ ਆ ਜਾਂਦੀ ਹੈ। ਉਹ ਇਸ ਤਰ੍ਹਾਂ ਕਿ ਹਰ ਸਾਲ ਹਰ ਸੈਸ਼ਨ ਵਿਚ ਇਕ ਦੋ ਸ਼੍ਰੇਣੀਆਂ ਪਛੜੀਆਂ ਜਾਤੀਆਂ ਵਿਚ ਸ਼ਾਮਿਲ ਕਰ ਦਿਤੀਆਂ ਜਾਂਦੀਆਂ ਹਨ ਜਿਸ ਨਾਲ ਹਰੀਜਨਾਂ ਤੇ ਹੀ ਅਸਰ ਪੈਂਦਾ ਹੈ ਅਤੇ ਉਹ ਨੀਚੇ ਲੈ ਜਾਏ ਜਾ ਰਹੇ ਹਨ। ਮੈਂ ਸਮਝਦਾ ਹਾਂ ਕਿ ਕੁਝ ਸ਼੍ਰੇਣੀਆਂ ਪਛੜੀਆਂ ਜਾਤੀਆਂ ਵਿਚ ਅਜਿਹੀਆਂ ਸ਼ਾਮਿਲ ਹੋਈਆਂ ਜਿਨ੍ਹਾਂ ਦੇ ਪਿੰਡਾਂ

ਦੇ ਪਿੰਡ ਆਪਣੇ ਹਨ ਅਤੇ ਜ਼ਮੀਨਾਂ ਦੇ ਮਾਲਿਕ ਹਨ ਅਤੇ ਉਨ੍ਹਾਂ ਦੇ ਲੜਕੇ ਇੰਜਨੀਅਰ ਤੇ ਵਿਦਵਾਨ ਹਨ । ਐਸੀਆਂ ਸ਼੍ਰੇਣੀਆਂ ਨੂੰ ਸ਼ਾਮਿਲ ਕਰਕੇ ਜਿਤਨੀਆਂ ਨੌਕਰੀਆਂ ਹੁੰਦੀਆਂ ਹਨ ਉਨ੍ਹਾਂ ਦੇ ਹਵਾਲੇ ਕਰ ਦਿਤੀਆਂ ਜਾਂਦੀਆਂ ਹਨ । ਰੀਜ਼ਰਵੇਸ਼ਨ ਤਾਂ ਉਨੀ ਦੀ ਉਨੀ ਹੈ ਪਰ ਸ਼੍ਰੇਣੀਆਂ ਹੋਰ ਸ਼ਾਮਿਲ ਕੀਤੀਆਂ ਜਾ ਰਹੀਆਂ ਹਨ ਇਸ ਨਾਲ ਜੋ ਸਰਕਾਰ ਦਾ ਮਨਸ਼ਾ ਹੈ ਕਿ ਇਨ੍ਹਾਂ ਗਰੀਬਾਂ ਨੂੰ ਫਾਇਦਾ ਪੁਜਾਇਆ ਜਾਵੇ ਉਹ ਖਤਮ ਹੋ ਜਾਂਦਾ ਹੈ ।

ਸ੍ਰੀ ਸਪੀਕਰ : ਕੀ Scheduled Castes ਲਈ ਵਖਰਾ provision ਨਹੀਂ ਹੈ ? (Has not the provision for the Scheduled Castes been made separately ?)

**ਸਰਦਾਰ ਧੰਨਾ ਸਿੰਘ ਗੁਲਸ਼ਨ :** ਨਹੀਂ ਜੀ, ਇਕੱਠਾ ਹੀ ਹੈ ਅਤੇ.... (*interruptions*) ਬਾਵਾ ਹਰਨਾਮ ਸਿੰਘ ਵੀ backward classes ਵਿਚ ਹਨ, ਗਿਆਨੀ ਬਖਤਾਵਰ ਸਿੰਘ ਅਤੇ ਸਰਦਾਰ ਆਤਮਾ ਸਿੰਘ backward classes ਵਿਚ ਹਨ । ਇਹ ਸਾਨੂੰ ਕਿਸ ਤਰ੍ਹਾਂ ਅਗੇ ਆਉਣ ਦੇਣਗੇ.... (*interruptions*) ਫੇਰ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਨੇ ਹਰੀਜਨਾਂ ਲਈ ਜੋ ਕਾਸ਼ਤਕਾਰ ਹਨ ਜ਼ਮੀਨ ਦੇਣ ਦਾ ਜੋ ਪਰੋਗਰਾਮ ਬਣਾਇਆ ਹੈ ਉਹ ਬਹੁਤ ਸ਼ਲਾਘਾ ਯੋਗ ਹੈ ਲੇਕਿਨ ਇਸ ਮਾਮਲੇ ਵਿਚ ਵੀ ਪਟਿਆਲਾ ਡਵੀਜ਼ਨ ਦੇ ਹਰੀਜਨਾਂ ਨਾਲ ਬਹੁਤ ਬੇਇਨਸਾਫੀ ਹੋ ਰਹੀ ਹੈ। ਮੈਂ ਇਸ ਬਾਰੇ ਇਕ ਸਵਾਲ ਕੀਤਾ ਸੀ ਅਤੇ ਜੋ list ਮੈਨੂੰ ਦਿਤੀ ਗਈ ਹੈ ਉਸ ਤੋਂ ਮਲੂਮ ਹੁੰਦਾ ਹੈ ਕਿ ਇਸ ਮਾਮਲੇ ਵਿਚ ਵੀ ਸਾਡੇ ਨਾਲ ਮਤਰੇਈ ਮਾਂ ਦਾ ਸਲੂਕ ਕੀਤਾ ਜਾ ਰਿਹਾ ਹੈ। ਇਸ ਬਾਰੇ ਜੋ ਸੋਸਾਇਟੀਆਂ ਬਣੀਆਂ ਹਨ ਉਹ ਇਸ ਤਰ੍ਹਾਂ ਹਨ : ਅੰਮ੍ਰਿਤਸਰ ਵਿਚ 2, ਜਲੰਧਰ ਵਿਚ 2, ਲੁਧਿਆਣੇ ਵਿਚ 2 ਅਤੇ ਬਾਕੀ ਵੀ ਕਿਸੀ ਜ਼ਿਲੇ ਵਿਚ ਇਕ ਅਤੇ ਕਿਸੇ ਵਿਚ 2 ਬਣੀਆਂ ਹਨ ਲੇਕਿਨ ਜਿਥੋਂ ਤਕ ਪਟਿਆਲਾ ਡਵੀਜ਼ਨ ਦਾ ਤੁਅੱਲਕ ਹੈ ਉਥੇ ਜਿਹੜੀ ਜ਼ਮੀਨ 1959 ਵਿਚ ਦੇਣੀ ਸੀ ਉਸ ਦੀ ਅਜੇ ਤਕ ਕੋਈ society ਨਹੀਂ register ਕੀਤੀ ਗਈ ਹੈ ਅਤੇ ਇਕ ਬੀਘਾ ਜ਼ਮੀਨ ਕਿਸੇ ਨੂੰ ਨਹੀਂ ਦਿਤੀ ਹੈ । ਤੇ ਮੈਂ ਅਰਜ਼ ਕਰਦਾ ਹਾਂ ਕਿ ਇਹ ਉਨ੍ਹਾਂ ਲੋਕਾਂ ਨਾਲ ਬਹੁਤ ਭਾਰੀ ਬੇਇਨਸਾਫੀ ਹੈ ਅਤੇ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ।

ਫੇਰ ਸਪੀਕਰ ਸਾਹਿਬ, ਅਜ ਸਾਡੇ ਸੂਬੇ ਵਿਚ ਭਾਸ਼ਾ ਦਾ ਮਸਲਾ ਬੜਾ ਗੁੰਝਲਦਾਰ ਬਣਿਆ ਹੋਇਆ ਹੈ । ਇਹ ਮਸਲਾ ਬਹੁਤ ਜ਼ਰੂਰੀ ਹੈ । ਮੈਂ ਸਮਝਦਾ ਹਾਂ ਕਿ ਪਹਿਲਾਂ ਤਾਂ ਇਹ ਹਲ ਹੋ ਚੁਕਿਆ ਸੀ ਲੇਕਿਨ ਇਸ ਨੂੰ ਹੁਣ ਫੇਰ ਬਖੀਏ ਦੀ ਤਰ੍ਹਾਂ ਉਧੇੜ ਦਿਤਾ ਗਿਆ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਹ ਹਲ ਹੋ ਗਿਆ ਸੀ ਅਤੇ ਉਹ ਇਸ ਤਰ੍ਹਾਂ ਕਿ ਪੰਜਾਬ ਵਿਚ ਸਚੱਰ ਫਾਰਮੂਲਾ ਬਣਿਆ ਅਤੇ ਪੈਪਸੂ ਏਰੀਆ ਵਿਚ ਪੈਪਸੂ ਫਾਰਮੂਲਾ ਬਣਿਆ । ਪੰਜਾਬ ਦੇ ਭਾਸ਼ਾਈ ਨਕਸ਼ੇ ਤੇ ਲਕੀਰ ਵੀ ਖਿਚ ਦਿਤੀ ਗਈ ਕਿ ਇਹ ਪੰਜਾਬੀ ਬੋਲਣ ਵਾਲਾ ਇਲਾਕਾ ਹੈ ਅਤੇ ਇਹ ਹਿੰਦੀ ਬੋਲਣ ਵਾਲਾ ਇਲਾਕਾ ਹੈ । ਪੈਪਸੂ ਵਿਚ ਪੰਜਾਬੀ ਦੀ ਉੱਨਤੀ ਲਈ ਖਾਸ ਤੌਰ ਤੇ ਇਕ ਪੰਜਾਬੀ ਵਿਭਾਗ ਵੀ ਖੋਲਿਆ ਗਿਆ ਸੀ ।

ਲੇਕਿਨ ਸਪੀਕਰ ਸਾਹਿਬ, ਜੋ ਐਮ. ਐਲ. ਏ. ਇਥੇ ਅੰਗਰੇਜ਼ੀ ਤੋਂ ਵਾਕਫ ਨਹੀਂ ਹਨ ਉਹ ਬਿਲਕੁਲ ਦਲੀਲ ਨਹੀਂ ਦੇ ਸਕਦੇ । Pepsu ਦੀ ਅਸੈਂਬਲੀ ਵਿਚ ਪੰਜਾਬੀ ਅਤੇ ਹਿੰਦੀ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਵਿਚ Bill ਦਿਤੇ ਜਾਂਦੇ ਸਨ, questions ਵੀ ਹਿੰਦੀ ਔਰ ਪੰਜਾਬੀ ਵਿਚ ਦਿਤੇ ਜਾਂਦੇ ਸਨ ਲੇਕਿਨ ਬਦਕਿਸਮਤੀ ਨਾਲ ਜਦੋਂ ਦਾ ਪੈਪਸੂ ਔਰ ਪੰਜਾਬ ਅਲਗ ਹੋਇਆ ਹੈ ਸਾਨੂੰ agenda ਔਰ ਬੁਲੇਟਿਨ ਦੇ ਸਿਵਾ ਹੋਰ ਕੋਈ ਚੀਜ਼ ਪੰਜਾਬੀ ਵਿਚ ਸਪਲਾਈ ਨਹੀਂ ਕੀਤੀ ਜਾਂਦੀ ।

**ਸ਼੍ਰੀ ਸਪੀਕਰ** : ਸਟਾਫ ਲਈ ਮਨਵਾ ਲਓ ਤੇ ਦੇ ਦਿਆ ਕਰਾਂਗੇ । (Have the staff sanctioned and we will do the needful.)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਜਿਨੇ ਵੀ ਮਹਿਕਮੇ ਹਨ ਸਭ ਵਿਚ ਪੰਜਾਬੀ ਬੋਲੀ ਨੂੰ ਨਜ਼ਰ ਅੰਦਾਜ਼ ਕੀਤਾ ਜਾ ਰਿਹਾ ਹੈ । ਇਹੋ ਹੀ ਨਹੀਂ ਪੰਜਾਬੀ ਦਾ ਮਹਿਕਮਾ ਹੀ ਤੋੜ ਦਿਤਾ ਗਿਆ ਹੈ । ਸੱਚਰ ਫਾਰਮੂਲੇ ਵਿਚ ਪੰਜਾਬ ਔਰ ਪੈਪਸੂ ਦੇ ਫਾਰਮੂਲੇ ਦੀ ਤਸਦੀਕ ਕੀਤੀ ਗਈ ਸੀ ਕਿ ਇਹ ਜੋ ਫਾਰਮੂਲੇ ਬਣੇ ਹਨ ਇਹ ਠੀਕ ਹਨ ਲੇਕਿਨ ਰੀਜਨਲ ਫ਼ਾਰਮੂਲੇ ਤੇ ਅਮਲ ਨਾ ਹੋਣ ਨਾਲ ਇਹ ਸਿਰਫ ਲੰਗੜਾ ਹੀ ਨਹੀਂ ਜਾਨੋਂ ਹੀ ਖਾਲੀ ਹੋ ਗਿਆ ਹੈ । ਸਰਕਾਰ ਨੇ ਰੀਜਨਲ ਫਾਰਮੂਲੇ ਨੂੰ ਸਿਰੇ ਚੜ੍ਹਾਉਣ ਦਾ ਕੋਈ ਯਤਨ ਨਹੀਂ ਕੀਤਾ । ਜਦ ਪਹਿਲੇ ਫਾਰਮੂਲਾ ਬਣਿਆ ਹੋਇਆ ਸੀ ਤਾਂ ਸਦਭਾਵਨਾ ਕਮੇਟੀ ਬਣਾਉਣ ਦੀ ਕੀ ਜ਼ਰੂਰਤ ਸੀ । ਹੁਣ ਉਸ ਕਮੇਟੀ ਦੀ ਥਾਂ ਵੀ ਹੋਰ ਕਮੇਟੀ ਬਣਾਈ ਜਾ ਰਹੀ ਹੈ । ਜਦੋਂ ਰਿਜਨਲ ਫਾਰਮੂਲਾ ਬਣਿਆ ਤੇ ਉਸ ਵਕਤ ਸਾਨੂੰ ਬੜੇ ਸਬਜ਼ ਬਾਗ ਦਿਖਾਏ ਗਏ । ਲੇਕਿਨ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਸ ਫਾਰਮੂਲੇ ਨੂੰ ਸਿਰੇ ਚੜ੍ਹਾਉਣ ਦਾ ਯਤਨ ਨਹੀਂ ਕੀਤਾ ਗਿਆ । ਅੰਤ ਵਿਚ ਮੈਂ ਇਹ ਕਹਾਂਗਾ ਕਿ ਪੰਜਾਬ ਦੇ ਅੰਦਰ ਪੰਜਾਬੀ ਦਾ ਉਹੀ ਸਤਿਕਾਰ ਹੋਣਾ ਚਾਹੀਦਾ ਹੈ ਜਿਹੜਾ ਕਿ ਹਿੰਦ ਦੇ ਆਈਨ ਵਿਚ provided 14 ਜ਼ਬਾਨਾਂ ਦਾ ਹੈ । (ਘੰਟੀ) ਸਪੀਕਰ ਸਾਹਿਬ, ਮੈਂ ਸਿਰਫ ਇਕ ਮਿਨਟ ਹੋਰ ਬੋਲ ਕੇ ਖਤਮ ਕਰ ਦਿਆਂਗਾ ।

**Mr. Speaker**: No please resume your seat.

**चौधरी धर्म सिंह राठी** (सम्भालका) : स्पीकर साहिब, आज बजट पर बहस का दूसरा दिन है । कुछ मेम्बरान ने अपनी स्पीच के दौरान यह कहा है कि यह बड़ा अच्छा बजट है जबकि दूसरों ने कहा है कि यह अच्छा नहीं । असल बात यह है कि यह न तो surplus बजट है न deficit यह तो सिर्फ figures की jugglery है ।

आप की विसातत से मैं यह अर्ज़ करना चाहता हूँ कि यह ग़लत बात है कि हमारे सूबा की financial position अच्छी है । हम ने देखना है कि आया हमारे ज़िम्मे कोई कर्ज़ा तो नहीं या दूसरे लफ्ज़ों में हमारे घर के अन्दर कोई रुपया है या नहीं । जो मौजूदा financial हालत सूबा की होती जा रही है उस को देख कर हम यह नहीं कह सकते कि हम अच्छी तरह से खा पी सकते हैं । हमारी हालत उस नवाबज़ादे की तरह है जो कर्ज़े में डूबा हुआ है लेकिन ऐशो इशरत कर रहा है । वही हालत हमारे सूबा की है । हमारे पास कोई रुपया नहीं लेकिन फिर भी हम कहते हैं कि मज़े हैं, हमारा हाल अच्छा है । हमारे कर्ज़े में डूबने की वजह यह है कि हम waste बहुत कर रहे हैं । मैं ने Public Accounts Committee की रिपोर्ट देखी है । उस से पता चलता है कि reclamation के महकमें में गड़बड़ हुई है । इसी तरह से fertilisers में गोलमाल हुआ है । इस प्रकार के कई और स्कैंडल निकलते हैं अगर उन की तरफ तवज्जुह

दी जाए तो रुपया बचाया जा सकता है और वह बचाया हुआ रुपया beneficent departments पर खर्च किया जा सकता है। हर साल यह होता है कि जब plans हमारे सामने आती हैं तो हम बहुत खुश होते हैं कि बड़ी plans बन गई हैं लेकिन जब यह सुनते हैं कि actually खर्च कितना होता है तो हैरानी होती है कि लाखों रुपया unspent रह जाता है जो कि एक मुजरिमाना हरकत है। मैं हैरान हूँ कि इस गवर्नमैंट ने ऐजुकेशन जैसे महकमे के अन्दर 46 लाख रुपया की saving दिखाई है। यह सफाई पेश करते हैं कि स्कूलों को nationalize नहीं कर सके जिस से 25 लाख रुपया बच गया और इस प्रकार 21 लाख रुपया दूसरी स्कीमों से saving हो गई। इसी प्रकार मैडिकल कालेज खोल रहे हैं, Agricultural University बना रहे हैं। उन की तारीफ की जाती है लेकिन मैं यकीन के साथ कहता हूँ कि इन में से कोई भी काम पूरा नहीं होगा। Agricultural University के लिये 5 लाख रुपए की provision की है जो कि बहुत थोड़ा है और मैं समझता हूँ कि उसका वही हाल होगा जो कुरुक्षेत्र यूनिवर्सिटी का हुआ है। जितना रुपया रखा गया है उस से इस का कुछ नहीं बनेगा। इसके इलावा, स्पीकर साहिब, Irrigation works के अन्दर 78 लाख की saving दिखलाई गई है। मैं अर्ज़ करता हूँ कि गुड़गांव में कैनाल प्राजैक्ट पर रुपया खर्च नहीं किया गया, रिवाड़ी लिफ्ट स्कीम पर रुपया खर्च नहीं किया गया, Western Jamna Canal की भी remodelling होनी थी वह भी नहीं की, silt tanks बनाने थे वह भी नहीं बनाए गए। हमारे गुड़गांव के मुअज़िज़ मैम्बरान खुश होते हैं कि बड़ी plans आ गई हैं लेकिन मैं पूछता हूँ कि actually खर्च कितना हुआ। मैं समझता हूँ कि Irrigation works के अन्दर 78 लाख की saving मुजरिमाना हरकत है और महकमा पर negligence के लिये action लेना चाहिये। Civil works में 55 लाख की saving की है। यहां तक कि हस्पतालों में भी saving की है और उस की वजह यह बताते हैं कि डाक्टर नहीं लगा सके। दूसरी तरफ हकीकत यह है कि किसी हस्पताल में दवाइयां नहीं मिलतीं, डाक्टर नहीं मिलते फिर ये कहते हैं कि administration बहुत अच्छा है। हमारा control ठीक है। यह है इन का कंट्रोल कि डाक्टर यह नहीं दे सकते, दवाइयां यह नहीं दे सकते। हमारा काम है बजट पास करना और हम ने बजट पास करके इन्हें रुपया दे दिया, लेकिन इन की efficiency देखिए कि रुपया मिलने के बाद भी खर्च नहीं कर सके। इस के बाद industries के अन्दर मुलाहज़ा फरमा लें कि 85 लाख की provision की थी। उस में से इन्हों ने 14 लाख की saving कर दी है। एक तरफ तो कहते हैं कि industries चलाओ लेकिन जब industries के लिये रुपया दिया जाता है तो उसे खर्च नहीं करते। फिर कहते हैं कि हम ने surplus बजट पेश किया है। अगर खर्च नहीं करोगे तो अपने आप ही surplus हो जाएगा।

स्पीकर साहिब, मैं ने अर्ज़ किया कि रुपया provide करते हैं लेकिन खर्च नहीं करते। अब मैं अर्ज़ करता हूँ कि ये करते क्या हैं। अगर आप मुलाहज़ा फरमाएं तो आप को मालूम होगा कि आए साल पुलिस पर खर्च बढ़ता जा रहा है। पहले यह 4½ करोड़ का था और

[चौधरी धर्म सिंह राठी]

अब 4.94 करोड़ है। Law and order के बारे में मौलवी साहिब ने सब कलई खोल कर रख दी है। उन्हों ने चोरी, डाके, कत्ल और स्मगलिंग हर किस्म के जरायम के बारे में facts and figures दिए हैं। उन्होंने साबत कर दिया है कि इन्हों ने distorted figures दिए हैं। यह वह figures हैं जो record में दर्ज हैं। स्पीकर साहिब, आप किसी थाने की मिसाल ले लें या जिस हलके से आप चुने गये हैं उस थाने की मिसाल ले लें तो आप को मालूम हो जायेगा कि 40 फीसदी जुर्म दर्ज ही नहीं होते। जरायम की रिपोर्ट न दर्ज करने का मकसद यह है कि कोई कह न सके कि सरदार प्रताप सिंह कैरों की हकूमत में जरायम की तादाद बढ़ गई है। अफसरों के नाम general instructions जारी हो गई हैं कि जुर्म कम दर्ज करो। एक आदमी थानेदार के पास रिपोर्ट दर्ज कराने गया। उस ने कहा कि तुम्हारी रिपोर्ट दर्ज नहीं करते, एक चोरी के तफतीश कर रहे हैं उसी के दौरान में तुम्हारे case की भी तफतीश कर लेंगे। चोरी की वारदातें बढ़ गई हैं, रिश्वत का बाज़ार गर्म है, बेइमानी ज़ोरों पर है, नज़मो नसक में interference होती है, services में demoralization आ गई है। अगर बड़े २ अफसरों के पास जाओ और उन से इनसाफ की मांग करो तो जवाब मिलता है "राठी साहिब! कुछ दिन नौकरी कर लेने दो" यह हालत है, स्पीकर साहिब। आजकल सरकारी मुलाज़म रात को सोता है तो उसे डर होता है कि कल सुबह dismissal या suspension का हुक्म आ जायेगा।

स्पीकर साहिब, Treasury Benches की तरफ से कहा गया कि law and order की हालत तसल्लीबख्श है बल्कि यह कहा जाये कि राम राज्य आ गया है तो कुछ मज़ायका न होगा। मैं इस सिलसिले में चार पांच मिसालें देना चाहता हूँ। स्पीकर साहिब, पानीपत में एक S.D.O., P.W.D. हैं। उन्हों ने 27,000 रुपया एक cheque के ज़रिये निकलवा लिया। जब उस रकम की payment हो गई तो enquiry हुई और पुलिस ने चालान किसी दूसरे आदमी का कर दिया, हालांकि Handwriting Expert ने दस्तखतों का मुकाबला कर के यह रिपोर्ट दी कि उस पर S.D.O. के दस्तखत हैं। उसे आज तक मुअत्तल नहीं किया गया। वह case Sessions Court में गया और Sessions Judge ने decide किया कि वह दस्तखत S.D.O., P.W.D. के हैं। उस के खिलाफ कोई कार्रवाई नहीं की गई क्योंकि वह चीफ मिनिस्टर साहिब के लड़के का दोस्त है। मौजूदा वक्त में जो आदमी चीफ मिनिस्टर के लड़के का दोस्त हो या किसी वज़ीर साहिब का दोस्त हो तो उस के खिलाफ कोई कार्रवाई करने की ज़रूरत नहीं रहती। इस के अलावा स्पीकर साहिब पानीपत के सदर थाना में चार murders हुए। स्पीकर साहिब, उस case में S.H.O. को चण्डीगढ़ में बुलाया गया और murder case की नई ज़िमनियां लिखवाई गईं और पुरानी ज़िमनियों को फूंक दिया गया। स्पीकर साहिब, आप को वकालत का खुद तजुरबा है। आप इस बात की अहमियत को समझ सकते हैं कि ज़िमनियों को जला देना कितना serious offence है। यही नहीं बल्कि 161 के बयानात तबदील कर दिये। यह सब चीज़ें चण्डीगढ़ में सरदार प्रताप सिंह कैरों की आंखों के सामने हुईं। जब यहां पर इस किस्म की बात छिड़ती है तो चीफ मिनिस्टर

साहिब कहते हैं कि कोई case बताओ लेकिन, स्पीकर साहिब, आप खुद ही बतायें कि जब ऐसी चीज़ें चीफ मिनिस्टर साहिब की अपनी knowledge में हों तो इनसाफ की कैसे तवक्को की जा सकती है। यह ज़िमनियां इस लिये जलाई गईं क्योंकि वह सरदार प्रताप सिंह कैरों का दोस्त है और जब वह वहां जाते हैं तो उन के पास ठहरते हैं और उन के हां खाना खाते हैं। इस के अलावा, स्पीकर साहिब, मैं अर्ज़ करना चाहता हूँ कि Mr. Grewal एक case में मुलज़िम थे और उन की ज़मानत सरदार प्रीतम सिंह ने दी थी। उसे इस लिये कत्ल कर दिया गया क्योंकि उस ने Mr. Grewal की ज़मानत दी थी। उस के कुनबे वालों ने दरखास्त दी कि फलां आदमी ने कत्ल किया है लेकिन कोई शुनवाई न हुई क्योंकि वह Mr. Grewal का ज़ामन था। क्या Grewal का ज़ामन बनना सरदार प्रताप सिंह कैरों की हकूमत में जुर्म है? इस सिलसिले में मैं एक और मिसाल देता हूँ। गरौंडे में एक कत्ल हुआ। उस case में जो मुलज़िम है वह दो तीन महीने से मफरूर है। बार २ कहा जाता है कि उसे गिरफ्तार करो। उस के whereabouts भी बताए हैं। S. P. को कई बार दरखास्त की गई है लेकिन कोई शुनवाई नहीं होती। उस मुलज़िम की मदद चीफ मिनिस्टर का दोस्त सरदार निशान सिंह जो करनाल में रहता है कर रहा है। मुलज़िम का चालान दफा 302 में हो गया है और वह मफरूर है और proclaimed offender है। जब चीफ मिनिस्टर करनाल में जाते हैं तो रोटी उस के घर खाते हैं। इस के अलावा जितने dissidents हैं उन्हें यह धमकी देते हैं कि उन्हें ठीक करवायेंगे। मौलवी साहिब को धमकी दी कि उन की मौत आ गई है और यह धमकियां हरकेश जैसे लोगों के वर्ते पर की जाती हैं। यह है, स्पीकर साहिब, चीफ मिनिस्टर साहिब का Law and Order.

इस के अलावा, स्पीकर साहिब, मैं आप को बताना चाहता हूँ कि डिप्टी कमिश्नर, करनाल के पास एक केस था। सरदार प्रताप सिंह कैरों का उस डिप्टी कमिश्नर को हुक्म पहुँच गया कि तुम उस मुकद्दमे में इस तरह कर दो। D. C. को कहा गया कि इस मुकद्दमे का चीफ मिनिस्टर साहिब को इल्म हो गया है इस लिये ऐसा कर दो। एक केस में 5 दिसम्बर, 1959, को Commissioner, Ambala Division को रोहतक बुलाया गया और मुकद्दमे के बारे में कहा गया। 7 दिसम्बर, 1959 को वह चीज़ उसी तरह हो गई जिस तरह कि चीफ मिनिस्टर साहिब चाहते थे।

*(At this stage, Mr. Speaker sounded the bell indicating that the hon. Member should wind up his speech.)*

स्पीकर साहिब, मैं गवर्नर साहिब के ऐड्रस पर भी नहीं बोला इस लिये मुझे दो तीन मिनट और दिये जाएं। स्पीकर साहिब, यहां पर ही बस नहीं, कुछ आदमियों का जो चीफ मिनिस्टर साहिब के ग्रुप से ताल्लुक रखते हैं, administration में दखल है। वह जो कुछ करें उन्हें कोई पूछने वाला नहीं। एक आदमी जो कि चीफ मिनिस्टर साहिब का दोस्त है उस के पास एक ठेला है जिस का नम्बर A SK 3012 है। वह उसे बग़ैर permit हासिल किए चला रहा है, किसी की हिम्मत नहीं कि उस का चालान कर सके।

[चौधरी धर्म सिंह राठी]

उस को public carrier के तौर पर इस्तेमाल करने का कोई हक नहीं लेकिन फिर भी वह public carrier के तौर पर किराये पर चला रहा है। यह आदमी एक गांव की पंचायत का सरपंच भी है और तीन साल से वहां पर बराबर आडीटर जा चुका है। वहां के हिसाब की कोई प्रवाह नहीं करता क्योंकि वहां गबन है। Higher authorities को लिख कर भेजा है लेकिन वहां कोई शुनवाई नहीं होती। यह हालत है इस पंजाब में। यही नहीं। मैं जनाब की तवज्जुह कहां तक दिलाऊँ। बड़ी तारीफ की जाती है कि हम ने तो अफसरान के लिये time मुकर्रर कर दिया है। Time बढ़ा दिया है, शनिवार और एतवार की छुट्टी कर दी है। इस पंजाब में किसी officer से दरियाफ्त कर लें इस से कोई खुश नहीं। High Court से मालूम कर लें। Districts और Tehsils में Bar Associations हैं, उनसे दरियाफ्त कर लें। यह इस किस्म की चीज़ है जो नाकाबले अमल है। High Court का time कुछ और है। शनिवार को civil courts खुली होती हैं और दूसरी courts में छुट्टी होती है। वकीलों को बड़ी दिक्कत होती है। अब तो यही करना बाकी है कि इतवार को Revenue Courts में काम होगा। स्पीकर साहिब, पंजाब में लोगों को यह पता नहीं कि किस दिन छुट्टी है और किस दिन नहीं है। तहवार की छुट्टी का पता नहीं, बगैर तहवार की छुट्टी का पता नहीं। काम बढ़ गया है। मैं वकील हूँ और मैं जानता हूँ कि अगर Reader छुट्टी पर चला गया तो Steno की भी छुट्टी हो गई और अदालत की भी। Steno छुट्टी पर चला गया तो Reader की भी छुट्टी हो गई। अदालत की छुट्टी हो गई तो सब की छुट्टी हो गई। और फिर छुट्टी मुख्तलिफ तौर पर दी जाती है। अगर Reader हिन्दु हो, stenographer सिक्ख हो, और Magistrate जैनी हो या सनातन धर्मी हो तो वे अपने २ तहवार के दिन छुट्टी जायेंगे। स्पीकर साहिब, ये पंजाब में इस तरह की बातें करते हैं। मैं तो सच कहता हूँ कि बस यही लोग ऐसी बातें कर सकते हैं और किसी के बस की बात नहीं। एक शेर है :—

"हर शाख पे उल्लू बैठे हैं
अंजामे गुलिस्तां क्या होगा।" (घंटी)

यह हालत है पंजाब में।

**उद्योग मंत्री** : इन से पूछिए कि उल्लू बैठे ही हैं या बोलते भी हैं।

**चौधरी धर्म सिंह** राठी : चोर की दाढ़ी में तिनका।

**ਸਰਦਾਰ ਭੁਪਿੰਦਰ ਸਿੰਘ ਮਾਨ** : Opposition ਦੀ ਗੌਰਮੈਂਟ ਦੀ ਇਕ ਜ਼ਰੂਰੀ ਸ਼ਾਖ ਹੁੰਦੀ ਹੈ।

**श्री अध्यक्ष** : यह शेर किस का बनाया हुआ है? आप का बनाया हुआ है यह? (Who is the author of this couplet? Is the hon. Member himself author of it?)

**चौधरी धर्म सिंह राठी** : इस administration में हमारा हिस्सा नहीं है। यह administration Treasury Benches की ही है, जिन की तारीफ होती है, जिनके कारनामें मैं इस House में बताता हूँ। यह मिसरा उन administration के मालकान के लिये है। आखिर में, मैं यह कहना चाहता हूँ कि यह कहा जाता है कि हमारे Chief Minister कितने popular हैं, उनकी बड़ी पूछ कही जाती है, कदर है। Sadh Sangat Board के ज़रिये उन को पता है पंजाब का हिन्दु इस से खुश नहीं, सिख खुश नहीं। उन्हों ने Gurdwara Election देख लिया है कि इनकी गवर्नमेंट का क्या बनेगा, क्या बुरी हालत बनाई है। सिख प्रताप सिंह कैरों को देख कर खुश नहीं, हिन्दु खुश नहीं, public खुश नहीं। Treasury Benches वाले कहते हैं कि बड़ा strong आदमी है। नाजायज़ कार्रवाई करने के लिये तकड़ा है। जायज़ बात और इनसाफ इस पंजाब में बिल्कुल नहीं है।

**ਸਰਦਾਰ ਕਰਮ ਸਿੰਘ ਕਿਰਤੀ** (ਕਰਤਾਰਪੁਰ 'ਜਨਰਲ') ਸਪੀਕਰ ਸਾਹਿਬ, ਜਿਹੜਾ ਬਜਟ ਡਾਕਟਰ ਸਾਹਿਬ ਨੇ ਪੇਸ਼ ਕੀਤਾ ਹੈ, ਉਸ ਲਈ ਮੈਂ ਡਾਕਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ। ਇਹ ਉਨ੍ਹਾਂ ਦੀ ਲਿਆਕਤ, ਮਿਹਨਤ ਤੇ ਕਾਬੂ ਪਾਉਣ ਦਾ ਨਤੀਜਾ ਹੈ। ਇਸ ਤੋਂ ਪਹਿਲਾਂ ਜਿੰਨੇ ਬਜਟ ਪੇਸ਼ ਹੁੰਦੇ ਰਹੇ ਹਨ ਉਹ ਸਾਰੇ ਘਾਟੇ ਦੇ ਬਜਟ ਹੁੰਦੇ ਰਹੇ ਹਨ। ਕਿਸੇ ਘਾਟੇ ਦੇ ਬਜਟ ਨੂੰ surplus ਬਨਾਉਣਾ ਆਸਾਨ ਨਹੀਂ। Departments ਵਾਲੇ ਮਨਿਸਟਰ ਦਾ ਵੱਸ ਨਹੀਂ ਚਲਣ ਦਿੰਦੇ ਜਦੋਂ ਬਜਟ ਬਣਾਉਣਾ ਹੁੰਦਾ ਹੈ। ਜਦ ਤਾਈਂ ਕੋਈ ਮਨਿਸਟਰ ਵਕਤ ਦੇ ਕੇ, ਮਿਹਨਤ ਕਰਕੇ ਕੰਮ ਨਾ ਕਰੇ, ਕੰਮ ਨੂੰ ਨਾ ਚਲਾਵੇ ਉਦੋਂ ਤਕ ਬਜਟ surplus ਨਹੀਂ ਹੋ ਸਕਦਾ। ਇਸ ਲਈ ਇਸ ਬਜਟ ਤੋਂ ਡਾਕਟਰ ਸਾਹਿਬ ਦੀ ਮਿਹਨਤ ਅਤੇ ਤਾਕਤ ਅਤੇ departments ਤੇ ਕਾਬੂ ਪਾਉਣਾ ਸਾਬਤ ਹੁੰਦੇ ਹਨ। ਇਸ ਲਈ ਮੈਂ ਪੰਜਾਬ ਗੌਰਮੈਂਟ ਨੂੰ ਵਧਾਈ ਦਿੰਦਾ ਹਾਂ।

ਜਿਸ ਇਲਾਕੇ ਵਿਚੋਂ ਮੈਂ ਆਇਆ ਹਾਂ ਹੁਣ ਤਕ ਮੈਂ ਉਸ ਦੀ ਕੋਈ ਗੱਲ ਨਹੀਂ ਕਹੀ। ਇਸ ਦਾ ਵੱਡਾ ਕਾਰਨ ਇਹ ਹੈ ਕਿ ਉਸ ਇਲਾਕੇ ਨੂੰ ਕੈਬੀਨਟ ਵਿਚ ਹਿੱਸਾ ਦਿਤਾ ਹੋਇਆ ਹੈ। ਉਥੋਂ ਦਾ ਇਕ ਵਜ਼ੀਰ Cabinet ਵਿਚ ਹੈ। ਜਾਂ ਤਾਂ ਉਨ੍ਹਾਂ ਦੀ ਸੁਣਵਾਈ ਨਹੀਂ ਹੁੰਦੀ ਜਾਂ ਉਨ੍ਹਾਂ ਨੂੰ ਖਿਆਲ ਨਹੀਂ ਰਹਿੰਦਾ, ਇਸ ਲਈ ਮੈਂ ਕੁਝ ਗੱਲਾਂ ਰਿਕਾਰਡ ਵਿਚ ਲਿਆ ਦੇਣਾ ਚਾਹੁੰਦਾ ਹਾਂ।

ਪਿਛਲੇ 5, 7 ਸਾਲ ਤੋਂ ਉਥੇ ਲਗਾਤਾਰ ਹੜ੍ਹ ਆਉਂਦੇ ਨੇ। ਜੇ ਇਹ ਕਿਹਾ ਜਾਏ ਕਿ ਆਦਮਪੁਰ ਅਤੇ ਭੋਗਪੁਰ ਦੇ ਇਲਾਕੇ ਦਾ ਹੜ੍ਹਾਂ ਨਾਲ ਕਚੂਮਰ ਨਿਕਲ ਗਿਆ ਤਾਂ ਇਹ ਨਾਵਾਜਬ ਨਹੀਂ। ਜਦੋਂ ਮਾਸਟਰ ਜੀ ਜਾਂ ਹੋਰ ਮਨਿਸਟਰ ਜਾਂਦੇ ਨੇ ਤਾਂ ਲੋਕ ਉਨ੍ਹਾਂ ਪਾਸ ਆਪਣੇ ਦੁੱਖ ਦਸਦੇ ਹਨ ਲੇਕਿਨ ਉਨ੍ਹਾਂ ਵਲੋਂ ਕੋਈ ਸੁਣਾਈ ਨਹੀਂ ਹੋਈ।

**ਸ੍ਰੀ ਸਪੀਕਰ** : ਬਹੁਤ ਸਾਰੇ ਮਾਸਟਰ ਨੇ। (There are so many masters.)

**ਸਰਦਾਰ ਕਰਮ ਸਿੰਘ ਕਿਰਤੀ** : ਮਾਸਟਰ ਤੋਂ ਮਤਲਬ ਹੈ ਆਨਰੇਬਲ ਮਨਿਸਟਰ ਮਾਸਟਰ ਗੁਰਬੰਤਾ ਸਿੰਘ ਜੀ। ਐਸ ਵੇਲੇ ਉਥੇ ਜ਼ਿਮੀਂਦਾਰਾਂ ਦੀ ਹਾਲਤ ਇਹ ਹੈ ਕਿ ਪਿਛਲੇ

[ਸਰਦਾਰ ਕਰਮ ਸਿੰਘ ਕਿਰਤੀ]

5 ਸਾਲ ਤੋਂ ਕੋਈ ਫਸਲ ਨਹੀਂ ਹੋਈ ਸਿਵਾਏ ਕਮਾਦ ਦੇ ਕੁਝ ਏਕੜਾਂ ਦੇ ਜਿਹੜੇ ਕਦੇ ਪਾਣੀ ਦੇ ਅਸਰ ਤੋਂ ਬਚ ਜਾਂਦੇ ਹਨ । ਨਾ ਕਦੇ ਸਾਉਣੀ ਹੋਈ ਅਤੇ ਨਾ ਹਾੜੀ । ਇਸ ਸਾਲ ਐਨੀਆਂ ਬਰਸਾਤਾਂ ਹੋਈਆਂ ਹਨ ਕਿ ਅਗਸਤ ਵਿਚ ਸਾਡੇ ਮਨਿਸਟਰ ਸਾਹਿਬ ਗਏ ਨੇ, ਉਥੋਂ ਦੇ ਸਾਰੇ ਅਫਸਰ ਗਏ ਹਨ । ਉਨ੍ਹਾਂ ਸਾਰਿਆਂ ਨੇ ਜਾ ਕੇ ਦੇਖਿਆ ਹੈ, ਸਟੇਜਾਂ ਤੋਂ ਐਲਾਨ ਕੀਤੇ ਹਨ, ਲੈਕਚਰ ਦਿਤੇ ਹਨ ਕਿ ਤੁਹਾਡਾ ਹਾਲਾ ਮੁਆਫ ਹੋਵੇਗਾ, ਤਕਾਵੀ ਮੁਆਫ ਕੀਤੀ ਜਾਵੇਗੀ, ਤੁਹਾਡੇ ਤੇ ਕੋਈ ਸਖਤੀ ਨਹੀਂ ਹੋਵੇਗੀ । ਲੇਕਿਨ ਸਟੇਜ ਦੇ ਲੈਕਚਰਾਂ ਤੋਂ ਬਿਨਾਂ ਇਸ ਤੇ ਅਮਲ ਕੋਈ ਨਹੀਂ ਹੋਇਆ । ਉਸੇ ਤਰ੍ਹਾਂ ਵਸੂਲੀਆਂ ਹੋ ਰਹੀਆਂ ਨੇ । ਉਸੇ ਤਰ੍ਹਾਂ ਸਖਤੀਆਂ ਹੋ ਰਹੀਆਂ ਹਨ । ਜੇ ਕਹਿਣ ਤਾਂ ਮੈਂ ਮਿਸਾਲਾਂ ਪੇਸ਼ ਕਰ ਸਕਦਾ ਹਾਂ । ਉਸ ਹਲਕੇ ਦੇ ਕਈ ਬੰਦੇ ਫੜ ਕੇ ਜੇਲ੍ਹ ਵਿਚ ਦਿੱਤੇ ਗਏ ਕਿਉਂਕਿ ਉਹ ਤਕਾਵੀ ਨਹੀਂ ਦੇ ਸਕੇ । ਜ਼ਿਮੀਂਦਾਰ ਲਾਲੇ ਵਾਂਙ ਪੈਸੇ ਦੇਣ ਤੋਂ ਕਦੇ ਨਾਂਹ ਨਹੀਂ ਕਰਦਾ, ਉਹ ਇਹ ਨਹੀਂ ਕਰਦਾ ਕਿ ਪੈਸੇ ਅੰਦਰ ਰੱਖ ਦੇਣੇ ਤੇ ਬਾਹਰ ਆ ਕੇ ਕਹਿ ਦੇਣਾ ਕਿ ਮੇਰੇ ਕੋਲ ਹੈ ਨਹੀਂ ਮੈਨੂੰ ਬੇਸ਼ਕ ਅੰਦਰ ਲੈ ਜਾਓ । ਜਦ ਤੱਕ ਜ਼ਿਮੀਂਦਾਰ ਕੋਲ ਅਖੀਰਲਾ ਪੈਸਾ ਰਹੇ, ਉਹ ਕੈਦ ਪਸੰਦ ਨਹੀਂ ਕਰਦਾ । ਉਹ ਨਹੀਂ ਚਾਹੁੰਦਾ ਕਿ ਤਕਾਵੀ ਨਾ ਦੇਣ ਖਾਤਰ ਮੈਨੂੰ ਜੇਲ੍ਹ ਵਿਚ ਸੁਟਿਆ ਜਾਏ । ਐਸ ਵੇਲੇ ਜਿਹੜੇ ਜ਼ਿਮੀਦਾਰ ਜੇਲ੍ਹ ਵਿਚ ਗਏ ਨੇ ਉਹ ਪੈਸੇ ਨਹੀਂ ਦੇ ਸਕਦੇ ਜ਼ਿਮੀਂਦਾਰ ਦੀ ਹਾਲਤ ਐਸੀ ਹੋ ਗਈ ਹੈ ਕਿ ਨਾ ਕੋਈ ਜ਼ਮੀਨ ਨੂੰ ਵੇਚ ਕੇ ਪੈਸੇ ਦੇ ਸਕਦਾ ਹੈ । ਉਸ ਕੋਲ ਪੈਸੇ ਹੈ ਹੀ ਨਹੀਂ ਜਿਹੜੇ ਦੇ ਕੇ ਉਹ ਛੁਟਕਾਰਾ ਕਰਾ ਸਕੇ । ਜਿਹੜੀ ਤਕਾਵੀ ਦਿਤੀ ਹੈ ਉਹ ਵਸੂਲਣੀ ਜ਼ਰੂਰ ਹੈ । ਮੈਂ ਕਹਿੰਦਾ ਹਾਂ ਕਿ ਵਸੂਲਣੀ ਚਾਹੀਦੀ ਹੈ । ਪਿਛਲੇ 5, 7 ਸਾਲ ਤਕਾਵੀਆਂ ਦੀ ਵਸੂਲੀ ਮੁਲਤਵੀ ਹੁੰਦੀ ਰਹੀ ਹੈ । ਇਸ ਗੱਲ ਦਾ ਪਤਾ ਨਹੀਂ ਸੀ ਕਿ ਤਕਾਵੀ ਵਸੂਲਣ ਦੇ ਨਾਲ penalty ਵੀ ਵਸੂਲਣੀ ਹੈ । ਉਹ ਇਸ ਕਰਕੇ ਨਹੀਂ ਦੇ ਸਕੇ ਕਿਉਂਕਿ ਉਨ੍ਹਾਂ ਕੋਲ ਪੈਸੇ ਨਹੀਂ ਸਨ । ਜੁਰਮਾਨਾ ਲਗਾਤਾਰ ਵਸੂਲਿਆ ਗਿਆ ਸੀ । ਉਸ ਵੇਲੇ ਕਿਹਾ ਗਿਆ, assurance ਦਵਾਈ ਸੀ ਕਿ ਐਸ ਸਾਲ ਤਕਾਵੀ ਨਹੀਂ ਲਈ ਜਾਵੇਗੀ, ਅਗਲੇ ਸਾਲ ਲਈ ਜਾਵੇਗੀ, penalty ਕੋਈ ਨਹੀਂ ਪਾਈ ਜਾਏਗੀ । ਇਹ case exmine ਕਰਕੇ ਦੇਖ ਲਓ । ਜਿਸ ਹਲਕੇ ਵਿਚ loans ਮਿਲੇ ਉਥੇ ਲੋਕਾਂ ਤੋਂ penalties ਲਈਆਂ ਜਾ ਰਹੀਆਂ ਹਨ । ਇਸ ਲਈ, ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੈਂ ਇਹ ਰਿਕਾਰਡ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ assurance ਦਿਤੀ ਗਈ ਕਿ ਤੁਹਾਡੀਆਂ ਤਕਾਵੀਆਂ postpone ਕੀਤੀਆਂ ਜਾਣਗੀਆਂ, ਤੁਹਾਨੂੰ ਹੋਰ ਰਿਆਇਤਾਂ ਦਿਤੀਆਂ ਜਾਣਗੀਆਂ । ਏਥੋਂ ਤੱਕ ਕਿਹਾ ਕਿ ਤੁਹਾਡੇ ਇਲਾਕੇ ਨੂੰ backward ਇਲਾਕਾ ਕਰਾਰ ਦਿਤਾ ਜਾਏਗਾ । ਇਹ assurance ਦਿਤੀ ਗਈ, ਲੇਕਿਨ ਉਨ੍ਹਾਂ ਤੇ ਕੋਈ ਕਾਰਵਾਈ ਨਹੀਂ ਕੀਤੀ ਗਈ । ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਰਕਾਰ ਪਾਸ ਬੇਨਤੀ ਕਰਦਾ ਹਾਂ ਕਿ ਉਹ ਇਲਾਕਾ ਬੜਾ ਪਛੜਿਆ ਹੋਇਆ ਹੈ। ਉਥੋਂ ਦੇ ਜ਼ਿਮੀਂਦਾਰਾਂ ਦੀ ਹਾਲਤ ਬੜੀ ਖਰਾਬ ਹੈ । ਹਾਲਾ ਦੇਣਾ ਤਾਂ ਇਕ ਪਾਸੇ ਰਿਹਾ ਉਹ ਆਪਣਾ ਗੁਜ਼ਾਰਾ ਵੀ ਮੁਸ਼ਕਲ ਨਾਲ ਕਰਦੇ ਹਨ । ਉਹ ਇਲਾਕਾ backward ਕਰਾਰ ਦਿਤਾ ਜਾਵੇ । ਏਸ ਦਾ ਇਕੋ ਇਲਾਜ ਹੈ ਕਿ ਨਾਲੀਆਂ ਪੁਟਾ ਦਿਤੀਆਂ ਜਾਣ । ਬਜਟ ਵਿਚ ਇਤਨਾ ਰੁਪਿਆ ਰੱਖਣ ਦੇ ਬਾਵਜੂਦ ਵੀ ਉਸ ਹਲਕੇ ਵਿਚ ਇਕ ਪੈਸਾ ਨਹੀਂ ਖਰਚ ਕੀਤਾ ਗਿਆ ਨਾਲੀਆਂ ਖੁਦਾਉਣ ਲਈ । ਮੈਂ ਇਕ ਮਿਸਾਲ ਦੇਣਾ ਚਾਹੁੰਦਾ ਹਾਂ । ਪਿਛਲੇ ਅਗਸਤ ਵਿਚ ਜਦੋਂ ਬੜੇ ਹੜ ਆਏ ਤਾਂ

[ਸਰਦਾਰ ਹਰਚਰਨ ਸਿੰਘ]

ਇਸ ਡਿਪਾਰਟਮੈਂਟ ਬਾਰੇ ਇਕ ਰਿਪੋਰਟ ਪੜ੍ਹੀ । ਰਿਪੋਰਟ ਦੇਣ ਵਾਲੇ ਨੌਜਵਾਨ ਨੇ ਦਸਿਆ ਹੈ ਕਿ ਜਿੰਨਾ ਚਿਰ ਕੰਮ ਕਰਨ ਦਾ out look ਨਹੀਂ ਬਦਲੇਗਾ, ਉਤਨੀ ਦੇਰ fairly ਕੰਮ ਨਹੀਂ ਹੋ ਸਕਦਾ । ਤਾਂ, ਸਪੀਕਰ ਸਾਹਿਬ, ਮਹਿਜ਼ ਰੁਪਿਆ ਖਰਚ ਕਰਨ ਨਾਲ ਤਰੱਕੀ ਨਹੀਂ ਹੋ ਸਕਦੀ । ਇਸ ਲਈ, ਜਦ ਤਾਈਂ Heads of Departments ਨਜ਼ਰੀਆ ਨਹੀਂ ਬਦਲਦੇ ਉਸ ਵਕਤ ਤਕ department ਦੀ ਤਰਕੀ ਨਹੀਂ ਹੋ ਸਕਦੀ । (ਘੰਟੀ)

ਸਪੀਕਰ ਸਾਹਿਬ, ਬਸ ਇਕ ਗੱਲ ਹੋਰ ਮੈਂ backward area ਬਾਰੇ ਕਹਿਣਾ ਚਾਹੁੰਦਾ ਹਾਂ ਕਿ ਮੈਂ ਜ਼ਿਲ੍ਹਾ ਬਠਿੰਡਾ ਤਹਿਸੀਲ ਮਾਨਸਾ ਤੋਂ ਆਇਆ ਹਾਂ ਜਿਹੜੀ ਕਿ ਬੈਕਵਰਡ ਏਰੀਆ ਕਰਾਰ ਦਿਤੀ ਗਈ ਹੈ । ਲੇਕਿਨ ਗੌਰਮਿੰਟ ਉਸ ਵਾਸਤੇ ਉਤਨਾ ਰੁਪਿਆ ਖਰਚ ਨਹੀਂ ਕਰ ਰਹੀ ਜਿਤਨਾ ਕਿ ਬਰਾਬਰੀ ਨਾਲ ਇਸ ਤੇ ਖਰਚ ਹੋਣਾ ਚਾਹੀਦਾ ਹੈ । ਮੈਂ ਵਸੂਕ ਨਾਲ ਕਹਿ ਸਕਦਾ ਹਾਂ ਕਿ ਉਸ area ਲਈ ਸੜਕਾਂ, ਹਸਪਤਾਲਾਂ, ਸਕੂਲਾਂ ਆਦਿ ਲਈ ਜੋ ਕਦਮ ਚੁਕਿਆ ਜਾਣਾ ਚਾਹੀਦਾ ਸੀ ਉਹ ਨਹੀਂ ਚੁਕਿਆ ਗਿਆ । ਜੇ ਇਹੋ ਹੀ ਹਾਲ ਰਿਹਾ ਤਾਂ ਲੋਕਾਂ ਨੂੰ ਸਰਕਾਰ ਤੇ ਯਕੀਨ ਨਹੀਂ ਰਹੇਗਾ । ਇਸ ਲਈ ਮੈਂ ਆਪ ਦੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਨੇ overwhelming majority ਨਾਲ ਵੋਟਾਂ ਪਾਈਆਂ, ਉਨ੍ਹਾਂ ਦਾ confidence ਬਰਕਰਾਰ ਰਖਣ ਲਈ ਇਹ ਸਹੂਲਤਾਂ ਜਲਦੀ ਤੋਂ ਜਲਦੀ ਦੇਣੀਆਂ ਚਾਹੀਦੀਆਂ ਹਨ । ਨਹੀਂ ਇਸ ਦੀ ਜ਼ਿੰਮੇਦਾਰੀ ਜੋ ਜਿਤਨਾ ਵੱਡਾ ਆਦਮੀ ਹੈ ਉਤਨੀ ਉਸ ਦੇ ਉਤੇ ਪਏਗੀ । (ਘੰਟੀ)

**ਸਰਦਾਰ ਰਾਮਦਿਆਲ ਸਿੰਘ** (ਲੁਧਿਆਣਾ, ਦਖਣ) : ਸਪੀਕਰ ਸਾਹਿਬ, ਜਿਹੜੀ discussion ਅਜ ਬਜਟ ਦੇ ਉਤੇ ਹੋ ਰਹੀ ਹੈ ਉਸ ਦੇ ਬਹੁਤ ਸਾਰੇ good points ਹਨ । ਇਹ tax free ਬਜਟ ਹੈ । Class IV ਕਰਮਚਾਰੀਆਂ ਦਾ daily allowance central government ਦੇ ਕਰਮਚਾਰੀਆਂ ਦੇ ਬਰਾਬਰ ਲਿਆ ਦਿਤਾ ਗਿਆ ਹੈ । Crops ਦੀ insurance ਦਾ ਵੀ provision ਕੀਤਾ ਗਿਆ ਹੈ । 15 ਕਰੋੜ ਰੁਪਿਆ agricultural loans ਲਈ ਵੀ ਦਿਤਾ ਗਿਆ ਹੈ । ਇਸ ਲਈ ਮੈਂ ਡਾਕਟਰ ਸਾਹਿਬ ਨੂੰ ਜਿਨ੍ਹਾਂ ਦੀ ਇਮਾਨਦਾਰੀ ਬੁਰਦਬਾਰੀ ਦਾ ਮੈਂ ਮੁਤਾਸਰ ਹਾਂ, ਮੁਬਾਰਕਬਾਦ ਪੇਸ਼ ਕਰਦਾ ਹਾਂ ।

ਹੁਣ opposition ਵਾਲੇ ਦੋਸਤ ਚਲੇ ਗਏ ਹਨ ਲੇਕਿਨ ਉਨ੍ਹਾਂ ਨੇ ਜਿਹੜੀਆਂ ਗੱਲਾਂ ਕੀਤੀਆਂ ਹਨ ਮੈਂ ਸਮਝਦਾ ਹਾਂ ਕਿ ਉਹ ਇਸ ਤਰ੍ਹਾਂ ਹਨ ਜਿਵੇਂ ਕਿ jaundiced eye ਵਾਲੇ ਨੂੰ ਸਿਵਾਏ ਪਿਲੱਤਣ ਤੋਂ ਹੋਰ ਕੁਝ ਨਜ਼ਰ ਨਹੀਂ ਆਉਂਦਾ । ਸਪੀਕਰ ਸਾਹਿਬ, opposition ਵਲੋਂ ਮਹਿਜ਼ ਹਾਸੋ-ਹੀਣੀਆਂ ਗੱਲਾਂ ਆਈਆਂ ਹਨ । ਉਨ੍ਹਾਂ ਦੇ ਮੁਦੱਬਰ ਆਦਮੀ ਜਿਹੜੇ ਕਿ opposition ਦੇ ਲੀਡਰ ਵੀ ਹਨ, ਇਹੋ ਜਿਹੀਆਂ ਗੱਲਾਂ ਕਰਦੇ ਹਨ ਜਿਹੜੀਆਂ ਕਿ ਗੈਲਰੀ ਨੂੰ ਪਸੰਦ ਆਉਂਦੀਆਂ ਹਨ । ਆਪੋਜ਼ੀਸ਼ਨ ਦੇ ਲੀਡਰ ਨੇ ਕਿਹਾ ਹੈ ਕਿ ਏਥੇ ਬਹੁਤ ਜ਼ਿਆਦਾ dishonesty ਹੈ, insincerity ਹੈ ਅਤੇ inefficiency ਹੈ । ਉਨ੍ਹਾਂ ਨੂੰ ਇਸ ਤਰ੍ਹਾਂ ਦੀਆਂ ਗੈਰਜ਼ਿਮੇਦਾਰਾਨਾ ਗੱਲਾਂ ਨਹੀਂ ਸੀ ਕਰਨੀਆਂ ਚਾਹੀਦੀਆਂ । ਜੇ ਉਸ ਤਰ੍ਹਾਂ ਦੇ ਨੁਕਸ ਹੁੰਦੇ

ਤਾਂ ਇੰਡਸਟਰੀ ਦਿਨ ਦੁਗਣੀ ਅਤੇ ਰਾਤ ਚੌਗਣੀ ਤਰੱਕੀ ਨਾ ਕਰਦੀ, ਜ਼ਰਾਇਤ ਦਾ ਕੰਮ ਇਤਨਾ flourish ਨਾ ਕਰਦਾ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਐਗਰੀਕਲਚਰ ਦੇ planned targets ਸਨ ਉਹ ਇਕ ਸਾਲ ਪਹਿਲਾਂ ਹੀ ਪੂਰੇ ਕਰ ਲਏ ਗਏ ਹਨ। ਜੇ ਕਿਸੇ ਕਿਸਮ ਦੀ ਵਿੱਲ ਹੁੰਦੀ ਤਾਂ ਉਹ ਕਿਸ ਤਰ੍ਹਾਂ ਹੋ ਸਕਦੇ ਸੀ ? ਇਸ ਤੋਂ ਇਲਾਵਾ ਹਿਸਾਰ ਵਰਗੇ desert area ਨੂੰ ਸਰਸਬਜ਼ ਜ਼ਮੀਨ ਦੇ ਵਿਚ ਤਬਦੀਲ ਕੀਤਾ ਗਿਆ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਵਲ ਝਾਤੀ ਮਾਰੀਏ ਤਾਂ ਹਰ ਪਾਸੇ ਤੋਂ ਤਰੱਕੀ ਹੀ ਤਰੱਕੀ ਨਜ਼ਰ ਆਉਂਦੀ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਆਪੋਜ਼ੀਸ਼ਨ ਦੇ ਲੀਡਰ ਸਾਹਿਬ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਸੀ ਕਹਿਣੀਆਂ ਚਾਹੀਦੀਆਂ। ਇਸ ਤੋਂ ਇਲਾਵਾ ਆਪੋਜ਼ੀਸ਼ਨ ਦੇ ਲੀਡਰ ਸਾਹਿਬ ਨੇ ਕਿਹਾ ਸੀ ਕਿ ਇਕ ਵਜ਼ੀਰ ਨੂੰ approach ਕਰਨਾ ਸੌਖਾ ਹੈ ਮਗਰ ਇਕ ਸਿਪਾਹੀ ਨੂੰ ਜਾਂ ਪਟਵਾਰੀ ਨੂੰ approach ਕਰਨਾ ਔਖਾ ਹੈ। ਉਨ੍ਹਾਂ ਦੀ ਇਹ ਗੱਲ ਤਾਂ ਮੈਂ ਸਮਝਦਾ ਹਾਂ ਗੌਰਮੈਂਟ ਦੇ ਹੱਕ ਦੇ ਵਿਚ ਜਾਂਦੀ ਹੈ। ਜੇ ਗ਼ਰੀਬ ਆਦਮੀ ਆਪਣੇ grievances ਨੂੰ redress ਕਰਾਉਣ ਲਈ ਵਜ਼ੀਰਾਂ ਨੂੰ approach ਕਰ ਸਕੇ ਤਾਂ ਇਹ ਚੀਜ਼ ਕਾਬਲੇਦਾਦ ਹੋਣੀ ਚਾਹੀਦੀ ਹੈ। ਵਜ਼ੀਰ ਲੋਕਾਂ ਨੂੰ welcome ਕਰਦੇ ਹਨ ਔਰ ਉਹ ਉਨ੍ਹਾਂ ਦੀਆਂ ਤਕਲੀਫਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਦੇ ਹਨ। ਬਾਕੀ ਜੇ ਪੰਡਿਤ ਸਿਰੀ ਰਾਮ ਜੀ ਇਹ ਸੋਚਣ ਕਿ ਅੰਗਰੇਜ਼ਾਂ ਦੇ ਜ਼ਮਾਨੇ ਦੀ ਤਰ੍ਹਾਂ a few chosen ਆਦਮੀ ਹੀ ਸਿਰਫ ਵਜ਼ੀਰ ਨੂੰ approach ਕਰ ਸਕਣ ਤਾਂ ਮੈਂ ਉਨ੍ਹਾਂ ਦੇ ਨਾਲ ਸਹਿਮਤ ਨਹੀਂ ਹਾਂ। ਉਨ੍ਹਾਂ ਨੇ ਆਪਣੇ ਖਿਆਲ ਦੇ ਨਾਲ ਠੀਕ ਆਖਿਆ ਹੋਵੇਗਾ ਕਿਉਂਕਿ ਜੇ ਆਮ ਆਦਮੀ ਵਜ਼ੀਰਾਂ ਨੂੰ ਮਿਲ ਸਕਣ ਤਾਂ ਉਨ੍ਹਾਂ ਦੀ ਚੌਧਰ ਨਹੀਂ ਕਾਇਮ ਰਹਿ ਸਕਦੀ।

ਇਸ ਤੋਂ ਬਿਨਾਂ, ਸਪੀਕਰ ਸਾਹਿਬ, ਸ਼੍ਰੀ ਬਲਰਾਮ ਦਾਸ ਟੰਡਨ ਹੋਰਾਂ ਨੇ ਕਿਹਾ ਸੀ ਕਿ establishment ਤੇ ਬਹੁਤ ਜ਼ਿਆਦਾ ਖਰਚ ਹੋ ਰਿਹਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਸਟੇਟ ਦੇ ਵਿਚ development ਦੇ ਕੰਮ ਹੋ ਰਹੇ ਹੋਣ, ਹਰ ਪਾਸੇ ਤਰੱਕੀ ਦੀਆਂ ਸਕੀਮਾਂ ਚਲ ਰਹੀਆਂ ਹੋਣ ਤਾਂ ਲਾਜ਼ਮੀ ਤੌਰ ਤੇ establishment ਦਾ ਖਰਚ ਵਧਣਾ ਹੈ ਔਰ ਇਸ ਕਿਸਮ ਦੇ ਖਰਚਾਂ ਨੂੰ welcome ਕਰਨਾ ਚਾਹੀਦਾ ਹੈ। ਜਿਹੜਾ ਖਰਚ ਗੌਰਮੈਂਟ ਲੋਕਾਂ ਦੇ living standard ਨੂੰ ਉੱਚਾ ਕਰਨ ਦੇ ਵਾਸਤੇ ਕੀਤਾ ਜਾਵੇ ਉਹ ਕਿਸੇ ਨੂੰ ਚੁਭਣਾ ਨਹੀਂ ਚਾਹੀਦਾ। ਇਸ ਤੋਂ ਇਲਾਵਾ ਰਾਠੀ ਸਾਹਿਬ ਨੇ ਜਿਹੜੀਆਂ ਗੱਲਾਂ ਕਹੀਆਂ ਸਨ ਉਹ ਵੀ ਮੈਂ ਸੁਣੀਆਂ ਸਨ। ਉਹ ਤਾਂ ਬੜੀ ਉੱਚੀ ਆਵਾਜ਼ ਦੇ ਨਾਲ irresponsible ਗੱਲਾਂ ਕਹਿਣ ਦੇ ਵਿਚ ਮਾਹਿਰ ਹਨ। ਉਨ੍ਹਾਂ ਨੂੰ ਚਾਹੀਦਾ ਹੈ ਕਿ ਜਿਹੜੀ ਗੱਲ ਕਰਨ ਉਹ ਪੂਰੀ ਜ਼ਿਮੇਦਾਰੀ ਦੇ ਨਾਲ ਕਰਨ। ਜੇ ਉਨ੍ਹਾਂ ਨੂੰ ਕਿਸੇ ਗੱਲ ਦਾ ਪੂਰਾ ਇਲਮ ਨਾ ਹੋਵੇ ਤਾਂ ਬੋਲਣ ਦੇ ਨਾਲੋਂ ਉਨ੍ਹਾਂ ਨੂੰ ਚੁਪ ਹੀ ਕਰ ਰਹਿਣਾ ਚਾਹੀਦਾ ਹੈ। ਉਨ੍ਹਾਂ ਨੇ ਕਿਹਾ ਸੀ ਕਿ ਇਕ S. D. O. ਕਈ ਹਜ਼ਾਰ ਰੁਪਿਆ ਖਾ ਗਿਆ ਹੈ ਮਗਰ ਗੌਰਮੈਂਟ ਨੇ ਉਸ ਦੇ ਖਿਲਾਫ ਕੋਈ ਐਕਸ਼ਨ ਨਹੀਂ ਲਿਆ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਉਸ S. D. O. ਨੂੰ suspend ਕੀਤਾ ਹੋਇਆ ਹੈ ਔਰ ਉਸ ਦੇ ਖਿਲਾਫ਼ ਇਨਕੁਆਇਰੀ ਹੋ ਰਹੀ ਹੈ। ਇਸ ਕਰਕੇ ਉਨ੍ਹਾਂ ਨੇ ਜਿਹੜੀ ਇਹ ਗੱਲ ਕੀਤੀ ਸੀ ਉਸ ਦੇ ਮੁਤੱਲਿਕ ਜਾਂ ਤਾਂ ਉਨ੍ਹਾਂ ਦੀ information ਪੂਰੀ ਨਹੀਂ ਸੀ ਔਰ ਜੇ ਉਨ੍ਹਾਂ ਨੂੰ

[ਸਰਦਾਰ ਰਾਮਦਿਆਲ ਸਿੰਘ]
information ਸੀ ਤਾਂ ਉਨ੍ਹਾਂ ਨੇ ਉਸ ਨੂੰ ਛਿਪਾ ਕੇ ਗਲ ਕੀਤੀ ਹੈ । ਬਾਕੀ ਕਮਿਊਨਿਸਟ ਭਾਈਆਂ ਦੇ ਵਿੱਚੋਂ ਡਾਕਟਰ ਭਾਗ ਸਿੰਘ ਹੋਰਾਂ ਨੇ ਏਸ ਬਜਟ ਦੀ ਦਾਦ ਦਿੱਤੀ ਹੈ ਔਰ ਇਸ ਦੇ ਜਿਹੜੇ ਚੰਗੇ ਪਹਿਲੂ ਹਨ ਉਨ੍ਹਾਂ ਨੂੰ appreciate ਕੀਤਾ ਹੈ । ਮਗਰ ਉਨ੍ਹਾਂ ਦੀ ਪਾਰਟੀ ਦੇ ਮੈਂਬਰ ਸ੍ਰੀ ਰਾਮ ਕਿਸ਼ਨ ਭੜੋਲੀਆਂ ਨੇ ਇਸ ਬਜਟ ਨੂੰ condemn ਕੀਤਾ ਹੈ । ਪਤਾ ਨਹੀਂ ਉਨ੍ਹਾਂ ਨੂੰ ਰਾਤ ਤੋਂ ਬਾਅਦ ਇਸ ਤਰ੍ਹਾਂ ਦੀ ਅਕਲ ਆਈ ਸੀ ਜਾਂ ਕਮਿਊਨਿਸਟ ਪਾਰਟੀ ਦੀ ਪਾਲੀਸੀ ਹੀ ਇਸ ਤਰ੍ਹਾਂ ਦੀ ਹੈ । ਉਨ੍ਹਾਂ ਦਾ ਲੀਡਰ ਏਸ ਬਜਟ ਨੂੰ ਚੰਗਾ ਕਹਿੰਦਾ ਹੈ ਮਗਰ ਪਾਰਟੀ ਦਾ ਮੈਂਬਰ ਇਸ ਨੂੰ condemn ਕਰਦਾ ਹੈ । ਮੈਂ ਕਹਿੰਦਾ ਹਾਂ ਕਿ ਤੁਸੀਂ ਅੱਖਾਂ ਦੇ ਨਾਲ ਵੇਖੋ ਕਿ ਅਜ ਸਾਡੀ ਸਟੇਟ ਦੇ ਵਿਚ ਕਿਤਨੀ ਤਰੱਕੀ ਹੋਈ ਹੈ । ਜਿਹੜੇ ਬੈਕਵਰਡ ਇਲਾਕੇ ਹਨ ਉਨ੍ਹਾਂ ਨੂੰ ਉੱਚਾ ਚੁਕਿਆ ਜਾ ਰਿਹਾ ਹੈ । ਲਾਹੌਲ ਔਰ ਸਪਿਤੀ ਦਾ ਇਲਾਕਾ ਵੇਖੋ, ਉਥੇ administrative set up ਬਿਲਕੁਲ change ਕਰ ਦਿੱਤਾ ਗਿਆ ਹੈ ਕਿਉਂਕਿ ਉਥੇ development ਦੇ ਕੰਮ ਹੋ ਰਹੇ ਹਨ । ਉਥੇ ਇਕ ਡਿਪਟੀ ਕਮਿਸ਼ਨਰ, 2 ਸਬਡਵੀਜ਼ਨਲ ਅਫ਼ਸਰ ਅਤੇ ਦੋ ਨਵੇਂ ਥਾਨੇ ਕਾਇਮ ਕੀਤੇ ਗਏ ਹਨ । ਇਸ ਤੋਂ ਬਿਨਾ ਦੋ ਡੀਵੈਲਪਮੈਂਟ ਬਲਾਕ ਖੋਲ੍ਹੇ ਹੋਏ ਹਨ । ਪਿਛਲਿਆਂ ਸਾਲਾਂ ਦੇ ਵਿਚ ਲਗ ਭਗ ਇਕ ਕਰੋੜ ਰੁਪਏ ਦੇ ਕਰੀਬ ਉਥੇ ਖਰਚ ਕੀਤਾ ਗਿਆ ਹੈ ਅਤੇ ਉਥੇ ਦੇ ਲੋਕਾਂ ਦੀ ਹਾਲਤ ਨੂੰ ਸੁਧਾਰਿਆ ਗਿਆ ਹੈ । ਹਰਿਆਣੇ ਦੇ ਇਲਾਕੇ ਵਾਸਤੇ ਵੀ ਬਹੁਤ ਕੁਝ ਕੀਤਾ ਜਾ ਰਿਹਾ ਹੈ । ਰੋਹਤਕ ਔਰ ਗੁੜਗਾਂਵਾਂ ਦੇ ਵਿਚ ਲੜਕੀਆਂ ਦੇ ਕਾਲਜ ਖੋਲ੍ਹੇ ਜਾ ਰਹੇ ਹਨ । ਫੇਰ ਰੋਹਤਕ ਦੇ ਵਿਚ ਇਕ ਮੈਡੀਕਲ ਕਾਲਜ ਖੋਲ੍ਹਿਆ ਜਾਵੇਗਾ, ਮਹਿੰਦਰਗੜ੍ਹ ਦੇ ਜ਼ਿਲੇ ਨੂੰ 30 ਲੱਖ ਰੁਪਿਆ ਖੂਹ ਖੋਦਣ ਦੇ ਵਾਸਤੇ ਦਿੱਤਾ ਜਾਵੇਗਾ । ਹਿਸਾਰ ਦੇ ਇਲਾਕੇ ਨੂੰ ਨਹਿਰੀ ਪਾਣੀ ਦੇ ਨਾਲ ਸਰਸਬਜ਼ ਕਰਨ ਦੇ ਜਤਨ ਕੀਤੇ ਜਾ ਰਹੇ ਹਨ । ਹੁਣ ਤੁਸੀਂ ਆਪ ਦੱਸੋ ਕਿ ਇਨ੍ਹਾਂ ਚੀਜ਼ਾਂ ਨੂੰ ਕਿਸ ਤਰ੍ਹਾਂ condemn ਕੀਤਾ ਜਾ ਸਕਦਾ ਹੈ। ਜਿਹੜੇ unskilled labourers ਹਨ ਉਨ੍ਹਾਂ ਦੇ wages ਡੇਢੇ ਹੋਏ ਹਨ । ਬਾਕੀ ਉਨ੍ਹਾਂ ਦੀ ਤਾਲੀਮ ਲਈ ਔਰ entertainment ਲਈ labour welfare centres ਖੋਲ੍ਹੇ ਹੋਏ ਹਨ । State Insurance Scheme ਦੇ ਥੱਲੇ ਮਜ਼ਦੂਰਾਂ ਦੀ ਭਲਾਈ ਨੂੰ ਸੋਚਿਆ ਜਾ ਰਿਹਾ ਹੈ । ਮਜ਼ਦੂਰ ਪਹਿਲੇ ਨਾਲੋਂ ਕਾਫੀ satisfied ਹਨ । ਬਾਕੀ ਇਹ ਦੇਖਿਆ ਗਿਆ ਹੈ ਕਿ ਕਮਿਊਨਿਸਟਾਂ ਦੀ ਕੋਸ਼ਿਸ਼ ਦੇ ਬਾਵਜੂਦ strikes ਬਹੁਤ ਘਟੀਆਂ ਹਨ । ਇੰਡਸਟਰੀ ਦਾ ਕੰਮ ਬਹੁਤ ਵਧਿਆ ਹੈ । ਕਿਸੇ ਵੀ ਸੂਬੇ ਦੀ ਤਰੱਕੀ ਇੰਡਸਟਰੀ ਦੇ ਮਹਿਕਮੇ ਤੇ ਨਿਰਭਰ ਕਰਦੀ ਹੈ । ਜੇ ਇੰਡਸਟਰੀ ਨੂੰ ਤਰੱਕੀ ਦਿੱਤੀ ਜਾਵੇ ਤਾਂ ਸੂਬਾ ਤਰੱਕੀ ਕਰ ਸਕਦਾ ਹੈ । ਤੁਸੀਂ ਗੌਰ ਨਾਲ ਦੇਖੋ ਤਾਂ ਪਤਾ ਲਗੇਗਾ ਕਿ ਇੰਡਸਟਰੀ ਨੇ ਬਹੁਤ ਜ਼ਿਆਦਾ ਤੱਰਕੀ ਕੀਤੀ ਹੈ । ਪਠਾਨਕੋਟ, ਬਟਾਲਾ, ਅੰਮ੍ਰਿਤਸਰ, ਲੁਧਿਆਣਾ, ਜਗਾਧਰੀ ਅਤੇ ਜਲੰਧਰ ਦੇ ਵਿਚ ਬੇਸ਼ੁਮਾਰ ਕਾਰਖਾਨੇ ਖੁਲ੍ਹੇ ਹਨ । ਇਸ ਤੋਂ ਬਿਨਾਂ ਚੰਡੀਗੜ੍ਹ ਦੇ ਵਿਚ ਵੀ industrial area develop ਹੋ ਰਿਹਾ ਹੈ । ਬਹੁਤ ਸਾਰੀਆਂ ਜਗ੍ਹਾਂ ਤੇ Industrial Estates ਬਣਾਈਆਂ ਜਾ ਰਹੀਆਂ ਹਨ । ਮੈਂ ਲੁਧਿਆਣੇ ਦੇ ਵਿਚ ਦੇਖਿਆ ਹੈ ਲੋਕ ਆਪਣੇ ਦਿਮਾਗ਼ ਦੇ ਨਾਲ ਨਵੀਆਂ ਨਵੀਆਂ ਚੀਜ਼ਾਂ ਈਜਾਦ ਕਰ ਰਹੇ ਹਨ ।

ਸਪੀਕਰ ਸਾਹਿਬ, ਇੰਡਸਟਰੀ ਨੂੰ ਇਕ ਟੀਜ਼ ਦੀ ਵਜ੍ਹਾ ਕਰਕੇ ਬਹੁਤ ਨੁਕਸਾਨ ਹੋ ਰਿਹਾ ਹੈ । ਉਸ ਵਲ ਮੈਂ ਆਪਣੀ ਸਰਕਾਰ ਦਾ ਧਿਆਨ ਦਵਾਉਣਾ ਚਾਹੁੰਦਾ ਹਾਂ । ਇਸ

ਵਕਤ ਬਿਜਲੀ ਨਾ ਮਿਲਣ ਦੀ ਵਜ੍ਹਾ ਕਰਕੇ ਇੰਡਸਟਰੀ ਦੇ ਵਿਚ ਬੜਾ ਜ਼ਵਾਲ ਆ ਗਿਆ ਹੈ। ਅਜ ਹਾਲਤ ਇਹ ਹੈ ਕਿ ਲੇਬਰ ਕਾਫ਼ੀ ਹਦ ਵਿਚ ਬੇਕਾਰ ਹੋ ਗਈ ਹੈ ਅਤੇ ਦੂਜੇ ਪਾਸੇ ਮੈਂ ਕਹਾਂਗਾ ਕਿ 50 ਫ਼ੀਸਦੀ ਦੇ ਕਰੀਬ industrial production ਘਟ ਗਈ ਹੈ। ਇਹ ਠੀਕ ਹੈ ਕਿ ਸਰਕਾਰ ਕੁਝ ਬੇਬਸ ਹੈ ਅਤੇ ਬੇਬਸੀ ਦੀ ਹਾਲਤ ਵਿਚ ਇਹ ਗੱਲ ਹੋਈ ਹੈ ਲੇਕਿਨ ਮੈਂ ਅਰਜ਼ ਕਰਾਂਗਾ ਕਿ ਸਰਕਾਰ ਅੱਗੇ ਲਈ ਇਸ ਗੱਲ ਵਲ ਜ਼ਰੂਰ ਧਿਆਨ ਦੇਵੇ ਕਿਉਂਕਿ ਕੋਈ ਚੀਜ਼ ਅਜਿਹੀ ਨਹੀਂ ਜਿਸਦਾ ਕੋਈ ਇਲਾਜ ਨਾ ਹੋਵੇ। ਇਸ ਲਈ ਇਸਦਾ ਇਲਾਜ ਸੋਚਣਾ ਚਾਹੀਦਾ ਹੈ। Industry ਨੂੰ ਇਸ ਕਿਸਮ ਦਾ setback ਨਹੀਂ ਹੋਣਾ ਚਾਹੀਦਾ ਕਿਉਂਕਿ ਇਸ ਨਾਲ ਸਾਰੇ ਸੂਬੇ ਦੀ economy ਨੂੰ setback ਪੁੱਜਦਾ ਹੈ।

ਇਸ ਤੋਂ ਇਲਾਵਾ, ਜਿਥੋਂ ਤਕ law and order ਦਾ ਤਾਅਲੁੱਕ ਹੈ ਇਸ ਬਾਰੇ ਬਹੁਤ ਜ਼ਿਕਰ ਕਰਨ ਦੀ ਕੋਈ ਲੋੜ ਨਹੀਂ ਕਿਉਂਕਿ ਇਹ ਚੀਜ਼ ਬਿਲਕੁਲ ਸਾਫ਼ ਹੈ ਕਿ crimes ਅੱਗੇ ਨਾਲੋਂ ਬਹੁਤ ਘੱਟ ਹੋ ਗਏ ਹਨ। Smuggling ਘੱਟ ਹੈ ਅਤੇ shooting on the border, thing of the past ਹੋ ਗਈ ਹੈ। ਜਿਥੋਂ ਤਕ corrupt ਅਫਸਰਾਂ ਦਾ ਤਾਲੁਕ ਹੈ ਉਸ ਬਾਰੇ ਮੈਂ ਚੀਫ ਮਨਿਸਟਰ ਸਾਹਿਬ ਦੀ ਖਾਸ ਤਵਜੁਹ ਦਿਲਾਉਣਾ ਚਾਹੁੰਦਾ ਹਾਂ। ਇਹ ਚੀਜ਼ ਕਾਬਿਲੇ ਤਾਰੀਫ ਹੈ ਕਿ ਚੀਫ਼ ਮਨਿਸਟਰ ਸਾਹਿਬ ਬਹੁਤ ਜ਼ੋਰਦਾਰ action ਲੈਂਦੇ ਹਨ ਅਤੇ ਇਸ ਮਾਮਲੇ ਵਿਚ ਬੜੀ ਸਖਤੀ ਨਾਲ ਕੰਮ ਲੈਂਦੇ ਹਨ। ਲੇਕਿਨ ਮੈਂ ਸਮਝਦਾ ਹਾਂ ਕਿ ਕਿਤੇ ਕਿਤੇ ਭਾਵੇਂ hasty action ਨਾਲ ਇਹ ਹੋ ਜਾਂਦਾ ਹੈ ਭਾਵੇਂ ਨੇਕ ਨੀਤੀ ਨਾਲ ਹੀ ਇਹ ਚੀਜ਼ ਹੁੰਦੀ ਹੈ ਕਿ ਕੁਝ ਅਜਿਹੇ ਮਾਮਲੇ ਹੋ ਜਾਂਦੇ ਹਨ ਕਿ ਜਿਸ ਨਾਲ services ਵਿਚ ਖੌਫ਼ ਪੈਦਾ ਹੋ ਗਿਆ ਹੈ। ਮੈਂ ਸਮਝਦਾ ਹਾਂ ਕਿ ਇਸ ਖੌਫ ਨਾਲ ਕਿਧਰੇ services ਵਿਚ demoralisation ਵੀ ਪੈਦਾ ਹੋ ਜਾਂਦੀ ਹੈ ਇਹ ਠੀਕ ਹੈ ਕਿ administration ਨੂੰ tone up ਰਖਣ ਲਈ ਜ਼ੋਰਦਾਰ actions ਲਏ ਜਾਣੇ ਚਾਹੀਦੇ ਹਨ ਅਤੇ ਕੁਰੱਪਟ ਅਫਸਰਾਂ ਨੂੰ punishment ਮਿਲਣੀ ਚਾਹੀਦੀ ਹੈ ਕਿਉਂਕਿ ਅਪੋਜ਼ੀਸ਼ਨ ਵਲੋਂ ਵੀ ਇਹ ਗੱਲ ਆਉਂਦੀ ਰਹਿੰਦੀ ਹੈ ਕਿ ਕੁਝ ਕੁਰੱਪਸ਼ਨ ਹੁੰਦੀ ਹੈ। ਲੇਕਿਨ ਮੇਰੀ ਅਰਜ਼ ਇਹ ਹੈ ਕਿ services ਵਿਚ ਇਤਨਾ ਖੌਫ ਵੀ ਪੈਦਾ ਨਹੀਂ ਹੋ ਜਾਣਾ ਚਾਹੀਦਾ ਕਿ ਉਹ freely and independently ਕੋਈ ਕੰਮ ਹੀ ਨਾ ਕਰ ਸਕਣ ਅਤੇ ਉਨ੍ਹਾਂ ਦਾ ਸਾਰਾ initiative ਹੀ ਮਾਰਿਆ ਜਾਵੇ। ਜੇਕਰ ਇਤਨਾ ਖੌਫ ਹੋ ਜਾਵੇ ਕਿ ਜਿਸ ਨਾਲ demoralisation ਹੋ ਜਾਵੇ ਤਾਂ ਸਾਰਾ initiative ਖਤਮ ਹੋ ਜਾਂਦਾ ਹੈ ਜਿਸ ਨਾਲ administration ਨੂੰ ਬਹੁਤ ਧੱਕਾ ਪੁਜਦਾ ਹੈ।

ਇਸ ਤੋਂ ਬਾਅਦ, ਸਪੀਕਰ ਸਾਹਿਬ, ਮੈਂ ਕੁਝ consolidation ਬਾਰੇ ਅਰਜ਼ ਕਰਦਾ ਹਾਂ। ਮੈਂ ਬਹੁਤ ਜ਼ਿਕਰ ਕਰਕੇ ਜ਼ਿਆਦਾ ਵਕਤ ਨਹੀਂ ਲੈਣਾ ਚਾਹੁੰਦਾ। ਇਤਨਾ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਇਹ ਕੰਮ ਸਾਲ ਬਸਾਲ ਪਿਛੇ ਹੀ ਰਿਹਾ ਹੈ ਅਤੇ ਪੂਰਾ ਨਹੀਂ ਹੁੰਦਾ ਰਿਹਾ। ਇਹ ਠੀਕ ਹੈ ਕਿ ਹੁਣ ਇਸ ਨੂੰ top-priority ਦਿਤੀ ਗਈ ਹੈ ਅਤੇ ਉਮੀਦ ਕੀਤੀ ਜਾ

[ਸਰਦਾਰ ਰਾਮਦਿਆਲ ਸਿੰਘ]
ਸਕਦੀ ਹੈ ਕਿ ਇਸ ਤਰ੍ਹਾਂ ਨੀਯਤ date ਤੱਕ ਇਹ ਕੰਮ ਖਤਮ ਹੋ ਜਾਵੇਗਾ ਲੇਕਿਨ ਕਈ ਥਾਵਾਂ ਅਜਿਹੀਆਂ ਹਨ ਜਿਥੇ ਛੇਤੀ ਤਵੱਜੁਹ ਨਹੀਂ ਦਿਤੀ ਜਾਂਦੀ ਹੈ। ਜ਼ਿਲ੍ਹਾ ਲੁਧਿਆਣਾ ਵਿਚ ਇਕ ਪਿੰਡ ਬੋਪਾ ਰਾਏ ਕਲਾਂ ਹੈ। ਉਥੇ ਪਿਛਲੇ ਤਿੰਨ ਸਾਲ ਤੋਂ consolidation ਦਾ ਕੰਮ pending ਹੈ ਅਤੇ ਉਹ ਇਸ ਲਈ ਹੈ ਕਿ 60/70 ਆਦਮੀਆਂ ਨੇ ਜ਼ਮੀਨ ਤੇ unauthorised ਕਬਜ਼ਾ ਕੀਤਾ ਹੋਇਆ ਹੈ। ਉਸ ਬਾਰੇ representation ਹੋਈ ਅਤੇ ਉਸ ਵਕਤ ਵਜ਼ੀਰ ਮੁਤਲਕਾ ਨੇ ਵੀ ਆਰਡਰ ਕਰ ਦਿਤਾ ਸੀ ਕਿ ਇਹ ਦੋਬਾਰਾ ਹੋਵੇ ਲੇਕਿਨ ਉਹ ਆਰਡਰ ਪਤਾ ਨਹੀਂ ਕਿਸ cold storage ਵਿਚ ਪਿਆ ਹੋਇਆ ਹੈ ਜਿਹੜਾ ਕਿ ਨਿਕਲਣ ਵਿਚ ਨਹੀਂ ਆਉਂਦਾ। ਪਤਾ ਨਹੀਂ ਮਿਲ ਮਿਲਾ ਕੇ ਜਾਂ ਹੋਰ ਕਿਸੇ ਤਰ੍ਹਾਂ ਇਹ ਚੀਜ਼ ਅਜੇ ਚਲਦੀ ਆ ਰਹੀ ਹੈ ਫੇਰ ਉਥੇ ਇਕ ਰੰਗੂਵਾਲਾ ਪਿੰਡ ਹੈ। ਉਸ ਪਿੰਡ ਦੇ 75 ਫੀਸਦੀ ਆਦਮੀ ਉਸ ਸਕੀਮ ਤੇ ਰਾਜ਼ੀ ਨਹੀਂ ਹੋ ਰਹੇ ਹਨ। ਮੈਂ ਰਾਓ ਸਾਹਿਬ ਨੂੰ ਵੀ ਇਹ ਅਰਜ਼ ਕੀਤੀ ਸੀ ਅਤੇ ਉਨ੍ਹਾ ਕਿਹਾ ਕਿ ਵੇਖਦੇ ਹਾਂ। ਜਿਥੇ ਕੋਈ ਸਕੀਮ ਲੋਕਾਂ ਦੀ ਮਰਜ਼ੀ ਦੇ ਖਿਲਾਫ਼ ਕਰ ਦਿਤੀ ਜਾਵੇ ਉਸ ਤਰਫ ਵਜ਼ੀਰ ਸਾਹਿਬ ਨੂੰ ਛੇਤੀ ਅਤੇ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਫੇਰ ਇਸ ਬਜਟ ਵਿਚ ਸਪੋਰਟਸ ਦਾ ਵੀ ਜ਼ਿਕਰ ਹੈ। ਇਸ ਕੰਮ ਲਈ 6 ਲਖ ਰੁਪਏ ਦਾ provision ਕੀਤਾ ਗਿਆ ਹੈ ਅਤੇ ਇਕ sports department ਖੋਲ੍ਹਿਆ ਜਾਵੇਗਾ। ਲੇਕਿਨ ਮੇਰੀ ਅਰਜ਼ ਹੈ ਕਿ holiday homes ਤਾਰਾ ਦੇਵੀ, ਕੰਢਾ ਘਾਟ ਅਤੇ ਚੰਡੀਗੜ੍ਹ ਵੈਗਰਾ ਵਿਚ ਹੀ ਬਣੇ ਹਨ। ਪਰ ਸਹੀ ਗੱਲ ਇਹ ਹੈ ਕਿ ਇਹ ਉਨ੍ਹਾਂ rural ਇਲਾਕਿਆਂ ਵਿਚ ਹੋਣੇ ਚਾਹੀਦੇ ਸਨ ਜਿਥੇ ਕਿ sports ਦਾ ਕੰਮ ਹੁੰਦਾ ਹੈ। ਬਹੁਤ ਸਾਰੇ rural areas ਅਜਿਹੇ ਹਨ ਜਿਥੇ sports ਦਾ ਬਹੁਤ ਕੰਮ ਹੁੰਦਾ ਹੈ। ਮਿਸਾਲ ਦੇ ਤੌਰ ਤੇ ਕਿਲਾ ਰਾਏ ਪੁਰ ਹੈ ਜਿਸ ਦਾ ਕਿ sports ਦੇ ਮਾਮਲੇ ਵਿਚ ਸਾਰੇ ਹਿੰਦੁਸਤਾਨ ਵਿਚ ਨੰਬਰ ਇਕ ਹੈ ਜਦੋਂ ਉਹ sports festival ਕਰਦੇ ਹਨ ਤਾਂ ਉਥੇ ਲੱਖਾਂ ਦੀ ਤਾਦਾਦ ਵਿਚ ਆਦਮੀ ਇਕੱਠੇ ਹੁੰਦੇ ਹਨ। ਸਾਡੇ ਚੀਫ਼ ਮਿਨਿਸਟਰ ਸਾਹਿਬ ਨੇ ਵੀ ਉਹ ਵੇਖਿਆ ਹੈ ਅਤੇ ਇਸ ਸਾਲ ਡਿਪਟੀ ਮਿਨਿਸਟਰ ਸਾਹਿਬ ਉਥੇ ਗਏ ਸਨ। ਤਾਂ ਮੇਰੀ ਅਰਜ਼ ਹੈ ਕਿ ਇਸ ਕਿਸਮ ਦੀਆਂ ਥਾਵਾਂ ਵਲ ਤਵਜੱਹ ਦੇਣ ਦੀ ਲੋੜ ਹੈ। ਉਥੇ ਇਕ stadium ਬਣਾਉਣ ਦੀ ਵੀ ਬਹੁਤ ਜ਼ਰੂਰਤ ਹੈ। ਫੇਰ ਜਨਾਬ, ਸਾਡੇ ਚੀਫ ਮਿਨਿਸਟਰ ਸਾਹਿਬ ਲੁਧਿਆਣੇ sports ਦੀ prize distribution ਵੇਲੇ ਇਹ ਗੱਲ ਕਹਿ ਆਏ ਹਨ ਕਿ ਮੈਂ ਇਹ ਚੀਜ਼ ਵੇਖਣੀ ਚਾਹੁੰਦਾ ਹਾਂ ਕਿ ਭਾਵੇਂ ਗਜ਼ਟਿਡ ਪੋਸਟਸ ਹੋਣ ਭਾਵੇਂ ਹੋਰ ਹੋਣ, players ਅਤੇ sportsmen ਦਾ ਖਾਸ ਲਿਹਾਜ਼ ਰਖਿਆ ਜਾਵੇ। ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਉਨ੍ਹਾਂ ਨੇ ਇਹ ਗੱਲ ਕਹੀ ਸੀ ਕਿ sportsmen ਬੜੇ ਫਰਾਖ ਦਿਲ ਹੁੰਦੇ ਹਨ ਅਤੇ ਉਨ੍ਹਾਂ ਵਿਚ sportsmen spirit ਹੁੰਦੀ ਹੈ ਇਸ ਲਈ ਉਹ administration ਦਾ ਚੰਗਾ ਕੰਮ ਕਰਨਗੇ। ਉਸਨੂੰ implement ਕਰਨਾ ਚਾਹੀਦਾ ਹੈ (ਘੰਟੀ)।

ਬਾਕੀ, ਸਪੀਕਰ ਸਾਹਿਬ, rural ਇਲਾਕਿਆਂ ਦਾ ਜਿਥੋਂ ਤੱਕ ਤੁਅੱਲਕ ਹੈ ਮੈਂ particularly ਚੀਫ ਮਿਨਿਸਟਰ ਸਾਹਿਬ ਅੱਗੇ ਬੇਨਤੀ ਕਰਾਂਗਾ ਕਿ ਇਸ ਪਾਸੇ ਹਰ ਮਾਮਲੇ ਵਿਚ ਕੁਝ ਘੱਟ ਹੀ ਤਵਜੋਹ ਦਿਤੀ ਜਾਂਦੀ ਹੈ। ਇਸ ਬਜਟ ਵਿਚ ਵੀ ਅਸੀਂ ਇਹੋ ਗੱਲ ਵੇਖਦੇ

ਹਾਂ । ਮੈਂ ਕਹਾਂਗਾ ਕਿ ਇਸ ਬਜਟ ਵਿਚ ਜੋ ਖਰਚ ਰਖਿਆ ਗਿਆ ਹੈ ਉਸ ਤੋਂ ਇਹ ਗੱਲ ਪੂਰੀ ਤਰ੍ਹਾਂ ਸਾਬਤ ਹੋ ਜਾਂਦੀ ਹੈ । ਇਹ ਚੀਜ਼ ਸਭ ਜਾਣਦੇ ਹਨ ਕਿ 85 ਫੀਸਦੀ ਆਬਾਦੀ ਪਿੰਡਾਂ ਵਿਚ ਵਸਦੀ ਹੈ ਅਤੇ ਬਾਕੀ ਦੀ 15 ਫੀਸਦੀ ਸ਼ਹਿਰਾਂ ਵਿਚ ਰਹਿੰਦੀ ਹੈ । ਲੇਕਿਨ low-income group housing scheme ਦੇ ਤਹਿਤ ਜੋ loan ਮਿਲਦਾ ਹੈ ਉਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਉਹ 85 ਫੀਸਦੀ ਸ਼ਹਿਰਾਂ ਵਿਚ ਮਿਲਿਆ ਹੋਵੇਗਾ ਅਤੇ ਸਿਰਫ 15 ਫੀਸਦੀ ਪਿੰਡਾਂ ਵਿਚ ਮਿਲਿਆ ਹੋਵੇਗਾ । ਜਿਥੋਂ ਤਕ ਪਿੰਡਾਂ ਦੀ health and sanitation ਦਾ ਤੁਅੱਲਕ ਹੈ ਇਕ ਲਖ 90 ਹਜ਼ਾਰ ਦੇ ਕਰੀਬ ਸ਼ਹਿਰਾਂ ਦੀ 15 ਫੀਸਦੀ ਆਬਾਦੀ ਤੇ ਖਰਚ ਕੀਤਾ ਹੈ ਅਤੇ ਕੁਲ 83 ਹਜ਼ਾਰ ਰੁਪਿਆ ਬਾਕੀ 85 ਫੀਸਦੀ ਪੇਂਡੂ ਆਬਾਦੀ ਤੇ ਖਰਚ ਕੀਤਾ ਹੈ । ਇਕ ਤਾਂ ਪਿੰਡਾਂ ਵਿਚ ਹਸਪਤਾਲ ਹੀ ਨਹੀਂ ਹਨ ਅਤੇ ਜੇਕਰ ਕਿਤੇ ਛੋਟੀ ਮੋਟੀ ਡਿਸਪੈਂਸਰੀ ਹੈ ਤਾਂ ਉਥੇ ਡਾਕਟਰ ਨਹੀਂ ਹਨ (ਘੰਟੀ) ਇਥੇ ਵੀ ਸਵਾਲਾਂ ਦੇ ਜਵਾਬਾਂ ਵਿਚ ਦਸਿਆ ਜਾ ਚੁਕਿਆ ਹੈ ਕਿ ਬਹੁਤ ਸਾਰੀਆਂ ਡਿਸਪੈਂਸਰੀਆਂ ਵਿਚ ਡਾਕਟਰ ਨਹੀਂ ਹਨ ਅਤੇ ਨਾ ਉਥੇ ਜਾਂਦੇ ਹਨ । ਮੇਰੀ ਅਰਜ਼ ਹੈ ਕਿ ਇਸ ਪਾਸੇ ਵੀ ਧਿਆਨ ਦਿਉ ਤਾਕਿ ਪਿੰਡਾਂ ਵਾਲਿਆਂ ਨੂੰ ਵੀ ਪਤਾ ਲਗੇ ਕਿ ਕੁਝ ਹੋ ਰਿਹਾ ਹੈ । ਫੇਰ, ਜਨਾਬ, ਇਸੇ ਹਾਊਸ ਵਿਚ ਸਾਡੇ ਮੋਹਤਰਮ ਵਜ਼ੀਰ ਗਿਆਨੀ ਕਰਤਾਰ ਸਿੰਘ ਜੀ ਨੇ ਵੀ ਇਲਾਨ ਕੀਤਾ ਸੀ ਕਿ ਪਿੰਡਾਂ ਵਾਲਿਆਂ ਨੂੰ ਹਰ ਕੰਮ ਵਿਚ ਭਾਵੇਂ ਕਚਹਿਰੀਆਂ ਵਿਚ ਕੰਮ ਹੋਵੇ, ਭਾਵੇਂ ਦਫਤਰਾਂ ਵਿਚ, ਪਹਿਲਾਂ attend ਕੀਤਾ ਜਾਵੇਗਾ ਅਤੇ 1st preference ਦਿਤੀ ਜਾਵੇਗੀ ਪਰ ਇਸ ਤੇ ਅਮਲ ਨਹੀਂ ਹੋਇਆ ਹੈ । ਇਸ ਲਈ ਮੈਂ ਕਹਾਂਗਾ ਕਿ ਇਹ ਜੋ ਇਲਾਨ ਹੈ ਉਸਨੂੰ ਅਮਲੀ ਜਾਮਾਂ ਪਹਿਨਾਇਆ ਜਾਵੇ (ਘੰਟੀ) ਪਿੰਡਾਂ ਦੀ ਹਾਲਤ ਅਜ ਅਜਿਹੀ ਹੈ ਕਿ ਉਨ੍ਹਾਂ ਲੋਕਾਂ ਵਲ ਛੇਤੀ ਧਿਆਨ ਦੇਣ ਦੀ ਲੋੜ ਹੈ । ਇਨ੍ਹਾਂ ਲਫਜ਼ਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**श्री फूल सिंह कटारिया** (झज्जर, रिज़र्वड) : स्पीकर साहिब, जो बजट हाउस के सामने पेश हुआ है इस में हरिजनों के लिये सिर्फ 44 लाख 75 हज़ार रुपए की रकम दर्ज है जो कि बहुत नाकाफ़ी है। फिर यह सारी की सारी रकम हरिजनों के लिये ही नहीं हैं। इस में से 30 लाख 42 हज़ार की रकम हरिजनों, पिछड़ी हुई जातियों, पिछड़े हुए इलाकों और जरायम पेशा जमातों के बच्चों को वज़ीफे और फीसें देने के लिये रखी हैं। मैं समझता हूं कि हरिजनों के इलावा जब इस में और कई classes शामिल हैं तो यह रकम बहुत थोड़ी है और इस से बहुत कम लोगों को और खास कर हरिजनों को बहुत कम फायदा मिलेगा। इस के इलावा वज़ीफों की रकम जो दी जाती है वह भी थोड़ी है और सिर्फ 6 रुपए 9th और 10th कलास में एक लड़के को मिलते हैं जो कि बहुत थोड़े हैं। मेरी अर्ज़ है कि यह रकम बढ़ाई जानी चाहिए। फिर 5 लाख 63 हज़ार रुपए हरिजनों के मकानों के लिये रखे हैं लेकिन जो उन की colony बनाने की स्कीम है वह गलत है क्योंकि उस पर अमल नहीं हो रहा है। मैं अपने इलाके की बात बताता हूं। हमारे एक दाबला गांव है। वहां पर यह स्कीम शुरू हुई मगर हुआ कुछ नहीं है। काफी देर से यह चीज़ चल रही है लेकिन अभी तक कोई मकान किसी को नहीं मिला है और न बना है। मकानों के लिये रुपया नकद दिया गया है और हर एक आदमी को

[श्री फूल सिंह कटारिया]
सात सात सौ रुपए दिए गए हैं। मकान बनाने की स्कीम तो मंजूर हो गई थी लेकिन मकान नहीं बनाए गए क्योंकि ज़मीन नहीं मिल सकी। मैं समझता हूं कि अगर उन गरीबों को मकान बना कर ही दिये जाते हैं तभी उन को फायदा हो सकता था क्योंकि वह रुपया जो उन को मकान बनाने के लिये दिया गया है वह उन के पास नहीं रहेगा। वे उस रुपए को इधर उधर खर्च कर देंगे और जिस मकसद के लिये वह रुपया दिया गया है वह पूरा नहीं होगा। मैं चाहता हूं कि यह रुपया अलग २ हर एक गांव को दिया जाना चाहिए। एक ही गांव को सारा फायदा नहीं पहुंचाना चाहिए। जो भी मकान बनाना चाहे उसे रुपया मिलना चाहिए और अलहदा २ गांव को रुपया देना चाहिए।

इस के अलावा, स्पीकर साहब, 2 लाख 20 हज़ार रुपया सफाई के सेंटरों के लिये रखा है जिस में हरिजन भाइयों को गीत गाने सिखाने के लिये और खाना पकाने की ट्रेनिंग देने के लिये रखा है। मैं समझता हूं कि यह रुपया उन की खुराक पर खर्च करना चाहिए क्योंकि जब उन की हालत अच्छी हो जाएगी तो उस वक्त खाना बनाना खुदबखुद आ जायगा। इसी तरह गीतगानों की भी ज़रूरत नहीं क्योंकि हम ने उन्हें नाटक करने के लिये भरती नहीं करवाना। इस की बजाय अगर ज्यादा से ज्यादा खुराक का प्रबन्ध करेंगे तो नौकरी भी अच्छी मिल जायगी। क्योंकि आम तौर पर यह देखा जाता है कि जब कभी नौकरियों का सवाल उठता है तो हरिजन भाई इम्तहान में तो पास हो जाते हैं लेकिन जब medical के लिये जाते हैं तो unfit हो जाते हैं क्योंकि अगर उन की खुराक अच्छी होगी तो जिस्म भी अच्छा होगा और डाक्टरी मुआयने में वे अच्छी तरह से पास होंगे। इस सिलसिले में मैं यह अर्ज़ कर दूं कि हमारे कुछ हरिजन भाई P.C.S. के competition में पास हो जाते हैं लेकिन medical में unfit हो जाते हैं। इस की वजह यह है कि उन को खुराक अच्छी नहीं मिलती। अगर उन का पालन पोषण अच्छा हो तो उन का मियार अच्छा हो सकता है। इस लिये मैं सरकार से बेनती करूंगा कि यह जो तीन लाख रुपया गीतों पर लगाया जा रहा है यह हरिजनों को ज्यादा से ज्यादा खुराक देने पर लगाया जाय। तमाम पंजाब के कूओं के बनाने और मरम्मत के लिये 1,42,000 रुपया अलाट हुआ है। मैं अपने ज़िला की मिसाल पेश करता हूं कि रोहतक ज़िला में 750 कूएं हैं और हरिजनों के पास कोई कूएं नहीं हैं? अगर वहां का अन्दाज़ा लगाएं तो एक कूएं पर 7 या 8 हज़ार रुपया लगता है और, स्पीकर साहब, अगर एक गांव की आठ दस हज़ार की आबादी है तो वहां एक कुएं से गुज़ारा नहीं चल सकता। इस लिये 1,42,000 रुपए से काम नहीं चलेगा। इस के लिये ज्यादा रकम होनी चाहिए। नौकरियों के मुताल्लिक मैं यह अर्ज़ करूं कि हाउस में कितनी दफा हरिजन मेम्बर साहिबान बोलते हैं कि गज़ेटिड पोस्टों पर हरिजनों को नहीं लगाया जाता इस की वजह यह है कि हरिजन मिनिस्टर इस बात की तरफ ज्यादा तवज्जुह नहीं देते। अगर खुश किस्मती से एक आध scheduled caste का आदमी बड़ी नौकरी पर चला भी जाता है तो उसे खुद ही revert करवाने की कोशिश करते हैं। एक शख्स

11-00 a.m.

Training Institute, Jullundur का प्रिंसीपल था। उस को revert करवा दिया क्योंकि हरिजन मिनिस्टर उस में interested नहीं थे। इसके इलावा, स्पीकर साहब, उसने Law College join करने की इजाज़त मांगी तो उसको इजाज़त नहीं मिली क्योंकि महकमा वालों की उससे लगती थी। महकमा के दूसरे आदमियों को इजाजत मिल जाती है लेकिन उसे नहीं मिली। छोटे मुलाज़मों की भरती में यह होता है कि यह तो कह देते हैं कि हरिजन candidate चाहिएं लेकिन जब मिलते नहीं हैं या कोई न कोई defect निकल जाता है तो दूसरे आदमियों को रख कर seats पुर कर लेते हैं। स्पीकर साहब, मैं आप की विसातत से यह कहना चाहता हूं कि जब तक कोई हरिजन candidate न मिले seats vacant रहनी चाहिएं। इसी तरह से जब promotions और confirmations का सवाल होता है तो उस में भी इसी लिहाज़ से उन की percentage होनी चाहिए। हरिजनों के लिये रोज़ी का बहुत बड़ा मसला है। उन के दो तीन पेशे हैं। एक तो चमड़े का और दूसरा ऊन का। दोनों चीज़ों पर टैक्स लगा दिया गया है जिस से यह trade हरिजनों के हाथ से निकल गई है। Raw material पर टैक्स लगा दिया गया है। अमृतसर में इस के बड़े बड़े व्यापारी हैं जो 2 प्रतिशत के हिसाब से purchase tax लेते हैं। और चीजों पर purchase tax हटा दिया गया है, लेकिन इस पर नहीं हटाया गया। हालांकि डाक्टर साहब ने कहा भी था कि इस मामले पर गौर कर रहे हैं लेकिन अभी तक यह टैक्स वसूल किया जा रहा है। चमड़े पर 25 रुपए सैंकड़ा की आढ़त है। हरिजनों में इतनी हिम्मत नहीं कि वे इतना पैसा दे सकें, इस लिये यह काम दूसरे लोगों के हाथ में जा रहा है। चमड़ा अफगानिस्तान से आता है। मिनिस्टर इनचार्ज इंडस्ट्री ने कहा था कि goat skin और sheep skin का काम हम उन लोगों को देंगे जो consumers हैं। लेकिन स्पीकर साहब, मैं आपकी इजाजत से उन्हें बताना चाहता हूं कि licences उन आदमियों को दिए जाते हैं जो चमड़े का काम जानते भी नहीं और उसे touch तक भी नहीं करते। चमड़े की दूकानें, आप जानते हैं, मजीठ मंडी में हैं और raw चमड़ा G. T. Road पर मिलता है। मैं ने इस trade में बहुत दिन तक काम किया है और मैं आप की विसातत से कहना चाहता हूं कि जो चमड़े का काम करने वाले हैं, जो real consumers हैं उन्हें licence देना चाहिए। पहले लोग individually यह काम करते थे। अब गवर्नमेंट खुद ऐसा काम करती है और जो गवर्नमेंट को जानते हैं वे अमृतसर के अन्दर माल लेते हैं। आम तौर पर ये लोग dry fruits का काम करते हैं। ये licences उन्हें दिये जाते हैं जिन की Ministry में पहुंच है, जिस का नतीजा यह है कि एक भी हरिजन के पास यह काम नहीं रहा। ऊन का ज़्यादातर व्यापार पानीपत और फाज़िलका की मंडियों में होता है और टैक्स लगाने से ये मंडियां तबाह हो गई हैं। इस सिलसिले में मैं यह अर्ज़ करना चाहता हूं कि 4 प्रतिशत का टेक्स बहुत ज़्यादा है क्योंकि अगर एक आदमी दो अढ़ाई सौ रुपए का काम करता है और उस पर 4 प्रतिशत के हिसाब से टेक्स देना पड़े तो उन का गुज़ारा कैसे हो सकता है। पानीपत के अन्दर पांच हज़ार लेबर ऊन का

[श्री फूल सिंह कटारिया ]

काम करती है। मरद और औरतें कांटे काढने का काम करती हैं, छपाई का काम करती हैं। इसी तरह से फाज़िलका में भी यही काम होता है और मुझे डर है कि इस टेक्स की वजह से दोनों की दोनों मंडियां तबाह हो जाएंगी। 1957-58 की टेक्स की वसूली अभी बाकी है। जब उन्हें 30-40 हज़ार रुपया देना पड़ेगा तो वहां की मंडियां खत्म हो जाएंगी। इस के अलावा खेत मजदूर के मसले को हल करने के लिये 14,20,000 रुपया रखा था लेकिन उन मज़दूरों को बसाने के लिये कोई यत्न नहीं किया गया और एक पैसा भी उन पर खर्च नहीं किया गया। स्पीकर साहब, हमारी झझर तहसील एक backward इलाका है और उस इलाका में इस साल वर्षा नहीं हुई इस लिये बहुत से लोग तबाह हो गये हैं। चीफ मिनिस्टर साहब पिछले साल वहां पर गए थे और वह इलाका देख आए थे। अब भी उस इलाका में पानी भरा हुआ है और बरसात में उन की फसलें तबाह हो गई हैं। इस लिए इस इलाके को ज़्यादा से ज़्यादा इमदाद देनी चाहिए। उस वक्त मग़रबी झझर के इलाके में कहत है। उस इलाके की इमदाद होनी चाहिए, अनाज के डिपो खोलने चाहिएं। इस इलाके में बहुत कम सड़कें हैं। गुडयानी से ले कर झज्जर तक 19 मील का फासला है। इस में 70 गांव को फायदा पहुंचता है। बादली से झज्जर तक कोई काम नहीं हुआ। सड़क बनाने की मंज़ूरी हो चुकी है लेकिन वहां पर कोई काम नहीं हुआ।

इस के अलावा, स्पीकर साहिब, ढंडोरा पीटा जाता है कि लोगों को medical facilities दी जा रही हैं। झज्जर में गवर्नमेंट ने Dispensary take over की थी लेकिन वहां दवाई का नामोंनिशान नहीं और न ही वहां छः महीने से कोई dispenser है। मैं डायरैक्टर साहिब के पास गया और उन्हें बताया कि वहां पर न कोई dispenser है और न कोई दवाई। वह कहने लगे कि dispenser वहां भेज देंगे लेकिन आज तक वहां कोई dispenser नहीं गया। छः साल से गवर्नमेंट कोई तवज्जुह नहीं दे रही। तालीम की, स्पीकर साहिब, यह हालत है कि सारी तहसील झज्जर में कोई Girls High School नहीं।

**Mr. Speaker :** Please wind up your speech.

**श्री फूल सिंह** 'कटारिया' : स्पीकर साहिब, मैं हाउस से इलतजा करूंगा कि जो जो तकलीफें इस इलाके में हैं उन्हें जल्दी से जल्दी दूर किया जाए।

**ਸਰਦਾਰ ਸਰੂਪ ਸਿੰਘ :** (ਅੰਮ੍ਰਿਤਸਰ ਸ਼ਹਿਰ 'ਸਿਵਲ ਲਾਈਨਜ਼') : ਸਪੀਕਰ ਸਾਹਿਬ, ਬਜਟ ਸੈਸ਼ਨ ਵਿਚ ਬਜਟ ਤੇ general discussion ਦੀ ਬੜੀ ਮਹਾਨਤਾ ਹੈ। ਇਨ੍ਹਾਂ ਦਿਨਾਂ ਵਿਚ ਅਸੀਂ ਵਿਚਾਰ ਕਰਦੇ ਹਾਂ ਕਿ ਸੂਬੇ ਦੀ ਕੀ ਹਾਲਤ ਹੈ। ਇਸ ਦੀ ਤਰੱਕੀ ਹੋਈ ਹੈ ਜਾਂ ਤਨਜ਼ਲੀ, ਜਨ ਸਾਧਾਰਨ ਤੇ ਗੌਵਰਨਮੈਂਟ ਦੇ ਆਪਸ ਵਿਚ ਕਿਹੋ ਜਿਹੇ ਤਾਲੁਕਾਤ ਹਨ। ਜਿਥੋਂ ਤਕ material ਤਰੱਕੀ ਦਾ ਸਬੰਧ ਹੈ ਇਸ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਇਹ ਹੋਈ ਹੈ। ਇਹ ਕਹਿਣਾ ਵੀ ਮੈਂ ਜ਼ਰੂਰੀ ਸਮਝਦਾ ਹਾਂ ਕਿ ਜਿਹੜੀ cost of Administration ਹੈ ਉਹ top heavy ਹੈ। ਪੰਡਤ ਜਵਾਹਰ ਲਾਲ ਨਹਿਰੂ ਤੇ ਹੋਰ ਸਾਰੇ ਲੀਡਰ ਮੰਨਦੇ ਹਨ ਕਿ ਇਹ ਖਰਚ ਘਟਣਾ ਚਾਹੀਦਾ ਹੈ। Establishment charges 60 per cent ਤੋਂ ਤਜਾਵਜ਼ ਕਰ ਗਏ ਹਨ।

Civil expenditure ਦੇ ਬਾਰੇ ਵਿਚ ਲੁਧਿਆਣੇ ਤੋਂ ਆਏ ਇਕ ਮਾਨਯੋਗ ਮੈਂਬਰ ਨੇ ਕਿਹਾ ਹੈ ਕਿ ਇਸ ਪੁਰ ਖਰਚ ਮਾੜੀ ਗੱਲ ਨਹੀਂ। ਜੇ ਇਸ ਦੀ percentage ਕਿਸੇ ਹੱਦ ਤੋਂ ਤਜਾਵਜ਼ ਕਰ ਜਾਏ ਤਾਂ ਇਹ wasteful expenditure ਹੋ ਜਾਂਦਾ ਹੈ। ਇਸ ਵੇਲੇ 60 ਫੀਸਦੀ ਖਰਚ ਮਹਿਕਮਿਆਂ ਦੀਆਂ ਅਫਸਰਾਂ ਦੀਆਂ ਤਨਖਾਹਾਂ ਉਤੇ ਹੋ ਰਿਹਾ ਹੈ। ਖਾਸ ਤੌਰ ਤੇ Community Development ਦਾ ਮਹਿਕਮਾ ਗਵਰਨਮੈਂਟ ਦਾ Employment Syndicate ਬਣਿਆ ਹੋਇਆ ਹੈ।

ਸਪੀਕਰ ਸਾਹਿਬ, ਹੁਣ ਮੈਂ ਸੂਬੇ ਦੇ ਲੋਕਾਂ ਦੇ ਇਸ ਹਕੂਮਤ ਨਾਲ ਜੋ ਤਾਲੁਕਾਤ ਹਨ ਉਨ੍ਹਾਂ ਬਾਰੇ ਕੁਝ ਜ਼ਿਕਰ ਕਰਨਾ ਚਾਹੁੰਦਾ ਹਾਂ। ਮੈਂ ਸਮਝਦਾ ਹਾਂ ਕਿ ਪਿਛਲੀਆਂ ਗੁਰਦੁਆਰਿਆਂ ਦੀਆਂ ਚੋਣਾਂ ਨੇ ਗੌਰਮੈਂਟ ਤੇ ਜਨ ਸਧਾਰਨ ਦੇ ਆਪਸ ਵਿਚ ਤਾਲੁਕਾਤ ਵਿਚ ਇਕ breach ਪੈਦਾ ਕਰ ਦਿਤੀ ਹੈ। ਸਾਰੇ ਮਹਿਸੂਸ ਕਰਦੇ ਹਨ ਕਿ ਇਕ ਬੜੇ ਭਾਰੀ ਤਬਕੇ ਨੇ ਤੇ ਇਸ ministry ਨੇ ਗੁਰਦੁਆਰਾ ਚੋਣਾਂ ਵਿਚ interference ਕੀਤੀ। ਗੁਰਦੁਆਰਾ ਚੋਣਾਂ ਦਾ ਮਸਲਾ ਇਕ ਇੰਤਜ਼ਾਮੀਆਂ ਮਸਲਾ ਸੀ ਤੇ ਇਸ ਵਿਚ heat ਪੈਦਾ ਨਹੀਂ ਹੋਣੀ ਚਾਹੀਦੀ ਸੀ। ਦਰਅਸਲ ਇਹ heat ਇਸ ਲਈ ਪੈਦਾ ਹੋਈ ਕਿਉਂਕਿ ਗਿਆਨੀ ਕਰਤਾਰ ਸਿੰਘ ਨੇ ਇਕਤਦਾਰ ਦੀ ਜੰਗ ਲੜਨ ਦਾ ਫੈਸਲਾ ਕੀਤਾ। ਉਹ ਖੁਦ ਤੇ ਬੜੇ ਸੂਝਵਾਨ ਸੱਜਨ ਹਨ ਲੇਕਿਨ ਉਨ੍ਹਾਂ ਦੇ ਸਾਥੀਆਂ ਨੇ ਉਨ੍ਹਾਂ ਨੂੰ ਇਕਤਦਾਰ ਦੀ ਜੰਗ ਵਿਚ ਝੋਂਕ ਦਿਤਾ। ਉਨ੍ਹਾਂ ਨੂੰ ਮਾਲਸ਼ ਕਰ ਕੇ ਜਾਂਘੀਆ ਬਨ੍ਹਾ ਕੇ ਅਖਾੜੇ ਵਿਚ ਲੈ ਆਂਦਾ। ਤਰੀਕਾ ਇਹ ਹੁੰਦਾ ਹੈ ਕਿ ਜੇ ਇਕ ਪਹਿਲਵਾਨ ਨੇ ਰੁਸਤਮ ਬਣਨਾ ਹੁੰਦਾ ਹੈ ਤਾਂ ਉਹ ਆਪਣੇ ਤੋਂ ਵਡੇ ਪਹਿਲਵਾਨ ਨੂੰ challenge ਕਰਦਾ ਹੈ। ਜੇ ਇਸ ਚੁਣਾਅ ਵਿਚ ਸਰਦਾਰ ਪਰਤਾਪ ਸਿੰਘ ਕੈਰੋਂ ਸ਼ਖਸੀ ਤੌਰ ਤੇ ਹਿੱਸਾ ਲੈਂਦੇ ਤਾਂ ਕੋਈ ਇਤਰਾਜ਼ ਵਾਲੀ ਗੱਲ ਨਹੀਂ ਸੀ ਲੇਕਿਨ ਉਨ੍ਹਾਂ ਨੇ ਬਤੌਰ ਚੀਫ਼ ਮਨਿਸਟਰ ਦੇ ਹਿੱਸਾ ਲਿਆ। ਮੈਂ vague allegation ਵਿਚ ਨਹੀਂ ਜਾਣਾ ਚਾਹੁੰਦਾ। ਪਰ ਗੁਰਦੁਆਰਾ ਚੋਣਾਂ ਦੇ ਸਬੰਧ ਵਿਚ ਗਿਆਨੀ ਜੀ ਨੇ ਕਿਹਾ ਹੈ ਕਿ Betterment levy ਦੀ suspension ਦੀ announcement late ਕਰਨ ਨਾਲ ਇਹ ਚੋਣਾਂ ਵਿਚ ਉਨ੍ਹਾਂ ਦੀ ਹਾਰ ਹੋਈ ਹੈ। ਮੈਂ ਸਮਝਦਾ ਹਾਂ ਕਿ ministry ਨੂੰ ਇਸ ਬਾਰੇ ਜਵਾਬ ਦੇਣਾ ਚਾਹੀਦਾ ਹੈ। ਜੇ ਇਸ ਦਾ ਜਵਾਬ ਉਹ ਨਹੀਂ ਦੇਣਗੇ ਤਾਂ ਅਸੀਂ ਸਮਝਾਂਗੇ ਕਿ ਉਨ੍ਹਾਂ ਨੂੰ direct interference ਕੀਤੀ ਹੈ। Secular State ਦਾ ਇਹ conception ਹੁੰਦਾ ਹੈ ਕਿ State Government neutral ਰਹੇ। Article 26 ਦੇ ਮਾਤਹਿਤ ਹਰ ਇਕ community ਨੂੰ ਆਪਣੇ ਅਦਾਰੇ ਕਾਇਮ ਰਖਣ ਦਾ ਹੱਕ ਹੈ। ਇਨ੍ਹਾਂ ਚੋਣਾਂ ਵਿਚ ਗੌਰਮੈਂਟ ਦੀ interference ਦੀ ਝਲਕ ਮਿਲਦੀ ਹੈ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਨ ਸਾਧਾਰਨ ਦਾ ਜਿਹੜਾ ਗੌਰਮੈਂਟ ਤੇ ਵਿਸ਼ਵਾਸ ਹੈ ਉਸ ਨੂੰ ਬੜਾ ਧੱਕਾ ਲਗਾ ਹੈ। Secular State ਦੇ concept ਨੂੰ ਧੱਕਾ ਲਗਾ ਹੈ ਤੇ Constitution ਦੀ ਉਲੰਘਣਾ ਹੋਈ ਹੈ। ਮੈਂ ਸਮਝਦਾ ਹਾਂ ਕਿ ministry ਨੇ ਵਡੇ ਵਡੇ ਜਰਨੈਲ ਲਿਆ ਕੇ ਤੇ ਫੌਜਾਂ ਇਕੱਠੀਆਂ ਕਰ ਕੇ ਬੜੀ ਭਾਰੀ ਗਲਤੀ ਕੀਤੀ ਸੀ। ਇਤਿਹਾਸ ਵਿਚ ਆਉਂਦਾ ਹੈ ਕਿ ਮਾਤਾ ਗੰਗੋ ਜੀ ਬਾਬੇ ਬੁਢੇ ਕੋਲੋਂ ਵਰ ਲੈਣ ਗਏ। ਉਨ੍ਹਾਂ ਵੱਡਾ ਜਲੂਸ ਕਢਿਆ। ਬਾਬੇ ਬੁਢੇ ਨੇ ਕਿਹਾ ਕਿ ਗੁਰੂ ਦਿਆਂ ਮਹਿਲਾਂ ਵਿਚ ਕੀ ਭਾਜੜਾਂ ਪੈ ਗਈਆਂ ਹਨ।

[ਸਰਦਾਰ ਸਰੂਪ ਸਿੰਘ]

ਤਾਂ ਉਹ ਵਾਪਸ ਆ ਕੇ ਆਪਣੇ ਆਪ ਨੂੰ ਸਾਦਾ ਲਿਬਾਸ ਵਿਚ ਮਲਬੂਸ ਕਰ ਕੇ ਨੰਗੀ ਪੈਰੀਂ, ਹੱਥ ਜੋੜ ਕੇ ਫੇਰ ਗਏ ਤਾਂ ਉਨ੍ਹਾਂ ਦੇ ਮਨ ਦੀ ਕਾਮਨਾ ਪੂਰੀ ਹੋ ਗਈ। ਇਸੇ ਤਰ੍ਹਾਂ ਜੇ ਮਨਿਸਟਰ ਸਾਹਿਬਾਨ ਨੂੰ ਇਨ੍ਹਾਂ elections ਵਿਚ ਕਾਮਯਾਬੀ ਦਾ ਸ਼ੱਕ ਸੀ ਤਾਂ ਇਨ੍ਹਾਂ ਨੂੰ ਨਿਮਰਤਾ ਨਾਲ, ਜੋੜੇ ਲਾਹ ਕੇ, ਹੱਥ ਜੋੜ ਕੇ ਉਥੇ ਜਾਣਾ ਚਾਹੀਦਾ ਸੀ ਤਾਂ ਫੇਰ ਉਨ੍ਹਾਂ ਦੀ ਸੇਵਾ ਜ਼ਰੂਰ ਸਫਲ ਹੁੰਦੀ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਨਾਲ ਧਾਵਾ ਕਰਨਾ ਨਾਮੁਨਾਸਿਬ ਸੀ ! ਇਸ ਤਰ੍ਹਾਂ ਕਰਨ ਨਾਲ ministry ਤੇ ਲੋਕਾਂ ਵਿਚ ਬੜੀ ਖਲੀਜ ਪੈਦਾ ਹੋ ਗਈ ਹੈ।

ਦੂਜਾ ਮਸਲਾ ਪੰਜਾਬੀ ਸੂਬੇ ਦਾ ਹੈ। ਇਸ ਤੇ ਬਹੁਤ ਬਹਿਸ ਹੁੰਦੀ ਹੈ, ਬੜਾ ਕੁਝ ਕਿਹਾ ਜਾਂਦਾ ਹੈ। ਲਾਲਾ ਜਗਤ ਨਾਰਾਇਣ ਜੀ ਬੜੇ ਔਖੇ ਰਹਿੰਦੇ ਹਨ ਕਿ ਕਾਂਗਰਸ benches ਦੇ ਕਈ members ਪੰਜਾਬੀ ਸੂਬੇ ਦੇ ਬਾਰੇ ਬੜਾ ਕੁਝ ਕਹਿੰਦੇ ਹਨ ਔਰ ਉਨ੍ਹਾਂ ਤੇ action ਨਹੀਂ ਲਿਆ ਜਾਂਦਾ। ਮੈਂ ਸਮਝਦਾ ਹਾਂ ਕਿ ਲਾਲਾ ਜੀ ਸਮਝਦੇ ਹਨ ਕਿ ਕਾਂਗਰਸ ਕੋਈ ਐਸੀ ਪ੍ਰਤੀਨਿਧ ਸਭਾ ਹੈ ਆਰਿਆ ਸਮਾਜ ਦੀ, ਜਿਸ ਵਿਚ ਕੋਈ ਗਲ ਨਹੀਂ ਕਰ ਸਕਦਾ। Linguistic States ਕਾਂਗਰਸ ਦੀ ਇਕ ਪਾਲਿਸੀ ਹੈ। ਸਾਰੀਆਂ states linguistic basis ਤੇ ਬਣੀਆਂ ਹਨ। ਪੰਜਾਬ ਵਿਚ ਇਹ ਮਸਲਾ ਹੈ ਕਿ ਆਇਆ ਇਸ ਦੀ ਲੋੜ ਹੈ ਕਿ ਨਹੀਂ। ਜਿਥੋਂ ਤਕ ਅਸੂਲ ਦਾ ਸਵਾਲ ਹੈ ਕਾਂਗਰਸ ਮੰਨ ਚੁਕੀ ਹੈ। ਮਿਸਟਰ ਸੰਜੀਵਾ ਰੈਡੀ ਨੇ ਆਪਣੇ address ਵਿਚ ਫਰਮਾਇਆ ਹੈ :—

> "Language is a very important cohesive factor and though we should not allow a love of it to degenerate into a kind of narrow regional patriotism still there is nothing wrong in a people speaking the same language and having the same customs and manners coming together to administer themselves better.
>
> For one thing, a feeling of close association with their own administration in their own language will help to bring about a large amount of goodwill and co-operation among the people.
>
> The formation of the Andhra State in 1953 and the results it was able to achieve in three years have clearly demonstrated that a linguistic State can function very much better than a composite one and at the same time the patriotic ties towards a central citizenship will, if at all, be strengthened and not weakened"

ਕਾਂਗਰਸ ਦੇ ਪ੍ਰਧਾਨ ਸਾਹਿਬ ਦੇ ਇਹ ਸਪੱਸ਼ਟ views ਹਨ ਕਿ linguistic states ਵਿਚ ਓਥੋਂ ਦੇ ਲੋਕਾਂ ਦੀ ਸੰਮਤੀ ਜ਼ਿਆਦਾ ਲਈ ਜਾਂਦੀ ਹੈ, administration ਬਿਹਤਰ ਹੁੰਦੀ ਹੈ। ਜਿਥੋਂ ਤਕ ਅਸੂਲ ਦਾ ਸਵਾਲ ਹੈ ਕਾਂਗਰਸ ਏਸ ਨਾਲ ਸਹਿਮਤ ਹੈ। ਏਸ ਕਰਕੇ ਇਸ ਨੂੰ ਕੋਈ ਸ਼ਕਾਇਤ ਨਹੀਂ ਕਿ ਅਸੀਂ ਪੰਜਾਬੀ unilingual state ਦਾ ਪਰਚਾਰ ਕਰੀਏ। ਬਾਕੀ ਰਿਹਾ ਸਵਾਲ ਕਾਂਗਰਸ ਦੇ ਨੇਤਾਵਾਂ ਨੂੰ convince ਕਰਾਉਣ ਦਾ, ਇਸ ਦੀ ਜ਼ਰੂਰਤ ਹੈ। ਸਪੀਕਰ ਸਾਹਿਬ, ਜ਼ਰੂਰਤ ਕਿਉਂ ਹੈ ? ਹੁਣ ਤੱਕ ਸਾਡੇ ਸਿਰ ਤੇ ਲਿੱਪੀ ਦਾ ਮਸਲਾ ਲਟਕਦਾ ਹੈ। ਪਤਾ ਨਹੀਂ ਤਲਵਾਰ ਕਿਹੜੇ ਵੇਲੇ ਚਲਾਉਣੀ ਪਏ। ਪੰਜਾਬੀ ਜ਼ਬਾਨ ਦੀ ਲਿਪੀ ਵੀ ਉੜਾ ਦਿਤੀ। ਜਿਹੜਾ ਅਸੂਲ ਅਸੀਂ ਦੋ ਸਾਲ ਪਹਿਲਾਂ ਮੰਨਿਆ ਸੀ, ਜਿਸ ਨੂੰ ਕਿ ਸਾਡੇ ਬਹੁਤ ਸਾਰੇ ਨੇਤਾ ਤਰੱਕੀ ਵਾਲਾ ਸਮਝਦੇ ਸਨ ਉਸ ਦੇ ਖਿਲਾਫ ਬੜੀ ਭਾਰੀ agitation ਹੋਈ। ਉਹ settlement ਛੋੜ ਦਿਤਾ ਗਿਆ। ਅਗਰ ਅਸੀਂ ਰਿਜਨਲ ਫਾਰਮੂਲਾ ਨੂੰ ਨਹੀਂ ਮੰਨਾਂਗੇ ਤਾਂ ਫੇਰ ਏਸ

ਦਾ ਹੱਲ ਕੀ ਹੈ; ਸਿਵਾਏ ਏਸ ਦੇ ਕਿ ਪੰਜਾਬ ਨੂੰ unilingual state ਬਣਾਇਆ ਜਾਏ ਤਾਕਿ ਜ਼ਬਾਨ ਦੇ ਝਗੜੇ ਦੂਰ ਹੋਣ । ਅਗਰ ਇਹ ਦੂਰ ਨਹੀਂ ਹੋਣਗੇ ਤਾਂ ਮੈਂ ਸਮਝਦਾ ਹਾਂ ਕਿ ਇਸ ਦਾ ਹੱਲ ਨਹੀਂ ਹੋ ਸਕਦਾ । ਮਹਾਰਾਸ਼ਟਰ ਅਤੇ ਗੁਜਰਾਤ ਅਲਿਹਦਾ ਹੋਏ ਹਨ । ਉਥੇ ਡਰ ਸੀ ਕਿ ਮਹਾਰਾਸ਼ਟਰ ਵਾਲੇ ਅਤੇ ਗੁਜਰਾਤੀ ਆਪਸ ਵਿਚ ਲੜਦੇ ਹਨ । ਏਥੋਂ ਦੇ ਹਾਲਾਤ ਤਾਂ ਓਥੋਂ ਨਾਲੋਂ ਵੀ ਖਰਾਬ ਹਨ । ਪੰਜਾਬ ਵਿਚ ਲੋਕ ਆਪਸ ਵਿਚ ਉਸ ਤੋਂ ਜ਼ਿਆਦਾ ਲੜਦੇ ਹਨ । ਪੰਜਾਬ ਵਿਚ ਇਹ ਔਖ ਕਿਸ ਤਰ੍ਹਾਂ ਹੋਈ ? ਜਿਹੜਾ ਏਸ ਦਾ via media ਹੈ ਅਸੀਂ ਉਹ ਵੀ ਨਹੀਂ ਕੀਤਾ । ਜਿਨ੍ਹਾਂ ਭਰਾਵਾਂ ਨੇ ਕਿਹਾ ਹੈ ਉਨ੍ਹਾਂ ਦੇ ਸਿਰ ਤੇ ਏਸ ਨੂੰ good bye ਕਹਿਣ ਦੀ ਜ਼ਿਮੇਂਦਾਰੀ ਹੈ । ਏਸ ਤੋਂ ਬਾਅਦ ਹੋਰ ਕੋਈ ਹੱਲ ਨਹੀਂ ਕੀਤਾ ਜਾਏਗਾ ਕਿ ਪੰਜਾਬ ਨੂੰ unilingual state ਬਣਾਇਆ ਜਾਏ ।

ਅੱਜ ਮੈਨੂੰ ਬੜੀ ਖੁਸ਼ੀ ਹੈ ਕਿ ਮੇਰੇ ਵੀਰ ਸ੍ਰੀ ਬਲਰਾਮ ਜੀ ਦਾਸ ਟੰਡਨ ਅਤੇ hon. member from the council, Deputy Minister for Education ਸ੍ਰੀ ਯਸ਼ ਜੀ ਦੀ ਜ਼ਬਾਨ ਇਕੋ ਹੋਈ ਹੈ । ਜਨ ਸੰਗ ਦੇ ਸਾਥੀ ਕਹਿੰਦੇ ਹਨ ਕਿ ਸ੍ਰੀ ਯਸ਼ ਯਾ ਤਾਂ ਜਨ ਸੰਗ ਦੇ play back singer ਹਨ ਯਾ ਜਨ ਸੰਗ ਦੇ ਲਤਾ ਮੰਗੇਸ਼ਕਰ ਹਨ (ਹਾਸਾ) । ਮੈਂ ਸ੍ਰੀ ਬਲਰਾਮ ਜੀ ਨੂੰ ਕਹਾਂਗਾ ਕਿ ਸ੍ਰੀ ਯਸ਼ ਦੇ ਹੁੰਦਿਆਂ ਜਨ ਸੰਗ ਨੂੰ ਕਿਸੇ ਖਾਸ ਚੀਜ਼ ਦੀ ਕੋਈ ਲੋੜ ਨਹੀਂ । ਉਹ ਸਾਫ ਗੱਲ ਕਰਦੇ ਨੇ ।

ਜਨਾਬ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਮਸਲਾ ਜਲਦੀ ਤੋਂ ਜਲਦੀ ਹੱਲ ਹੋਣਾ ਚਾਹੀਦਾ ਹੈ । ਏਸ ਤੇ ਕੋਈ ਸਖਤ ਲਫਜ਼ ਵਰਤਣ ਦੀ ਲੋੜ ਨਹੀਂ । ਸਾਰੀ ਗੱਲ ਇਹ ਜਾਚਣ ਦੀ ਹੈ ਕਿ ਆਇਆ ਇਸ ਦੀ ਲੋੜ ਹੈ ਯਾ ਨਹੀਂ । ਅਗਰ ਲੋੜ ਹੈ ਤਾਂ ਬਣਾਉਣਾ ਚਾਹੀਦਾ ਹੈ । ਲੋੜ ਅਸੀਂ ਨਹੀਂ ਪੈਦਾ ਕਰਦੇ, ਸਾਡੇ ਦੂਸਰੇ ਵੀਰ ਪੈਦਾ ਕਰਦੇ ਹਨ ਜਿਹੜੇ ਕਿਸੇ compromise ਨੂੰ, ਫਾਰਮੂਲੇ ਨੂੰ, ਜ਼ਬਾਨ ਦੀ settlement ਨੂੰ ਮੰਨਦੇ ਹੀ ਨਹੀਂ । ਉਹ ਚਾਹੁੰਦੇ ਹਨ ਕਿ ਪੰਜਾਬੀ ਸੂਬਾ ਵੀ ਨਾ ਬਣੇ ਅਤੇ ਪੰਜਾਬੀ ਜ਼ਬਾਨ ਵੀ ਨਾ ਰਹੇ, ਗਲ ਘੁੱਟ ਦੇਣਾ ਚਾਹੁੰਦੇ ਹਨ । ਦੂਸਰੇ ਪਹਿਲੂ ਤੋਂ ਇਹ ਹੋ ਸਕਦਾ ਹੈ ।

ਮੈਂ ਅੱਗੇ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੇ ਗਵਰਨਰ ਮਹੋਦਯ ਸਾਡੇ ਚਾਹਵਾਨ ਨੇਤਾ ਹਨ (ਵਿਘਨ) ।

**ਇਕ ਮਾਨਯੋਗ ਮੈਂਬਰ :** ਹਿੰਦੀ ਬੋਲਣੀ ਸ਼ੁਰੂ ਕਰ ਦਿਤੀ ।

**ਸਰਦਾਰ ਸਰੂਪ ਸਿੰਘ :** ਜਨਾਬ ਸਪੀਕਰ ਸਾਹਿਬ, ਉਨ੍ਹਾਂ ਦੀ ਸਾਰੀ ਜ਼ਿੰਦਗੀ ਲੰਘੀ ਹੈ, ਉਹ ਬਚਪਨ ਦੀਆਂ ਆਦਤਾਂ ਗਵਰਨਰ ਬਣਨ ਤੇ ਵੀ ਨਹੀਂ ਜਾਂਦੀਆਂ, extra constitutional ਗੱਲਾਂ ਕਰਦੇ ਨੇ ।

**Mr. Speaker:** Please withdraw this. No reflection on the Governor.

**Sardar Sarup Singh:** I withdraw it.

[ਸਰਦਾਰ ਸਰੂਪ ਸਿੰਘ]

ਉਨ੍ਹਾਂ ਦੇ ਦਿਲ ਵਿਚ ਏਸ ਦਾ ਇਹ ਹੱਲ ਕਿ ਪੰਜਾਬੀ ਦੀਆਂ ਦੋ ਲਿੱਪੀਆਂ ਕਰ ਦਿਤੀਆਂ ਜਾਣਗੀਆਂ ਇਹ ਗੱਲ ਮਹਾਰਾਸ਼ਟਰ ਤੋਂ ਸ਼ੁਰੂ ਹੋਣੀ ਚਾਹੀਦੀ ਹੈ। ਓਥੇ ਜਿਹੜੀ language ਹੈ ਉਸ ਦਾ script ਹਿੰਦੀ ਕਰਨਾ ਚਾਹੀਦਾ ਹੈ। (ਵਿਘਨ) ਇਸ ਤੋਂ ਇਲਾਵਾ ਜਿਹੜੇ ਬਾਕੀ ਸੂਬੇ ਹਨ ਉਨ੍ਹਾਂ ਦੀਆਂ ਬੋਲੀਆਂ ਦਾ script ਵੀ ਹਿੰਦੀ ਹੋਵੇ ਅਤੇ ਫੇਰ ਏਥੇ ਆ ਕੇ ਇਹ ਗੱਲ ਸ਼ੋਭਦੀ ਹੈ। ਅਗਰ ਇਹ ਗੱਲ ਕਰਨੀ ਹੈ ਤਾਂ ਪੰਜਾਬ ਵਿਚ script ਦਾ ਝਗੜਾ ਪਾ ਕੇ ਏਥੋਂ ਦੇ ਲੋਕਾਂ ਵਿਚ ਬਦਏਤਮਾਦੀ ਨੂੰ ਵਧਾਉਣਾ ਹੈ। ਏਸ ਨੂੰ ਕਾਇਮ ਰਖਣਾ ਚਾਹੀਦਾ ਹੈ, ਇਹ ਝਗੜਾ ਜਲਦੀ ਤੋਂ ਜਲਦੀ ਦੂਰ ਹੋਣਾ ਚਾਹੀਦਾ ਹੈ ਤਾਕਿ ਏਥੋਂ ਦੇ ਵਸਨੀਕਾਂ ਦਾ ਆਪਸ ਵਿਚ ਪਰਸਪਰ ਪਿਆਰ ਵਧੇ।

**ਸਰਦਾਰ ਕਰਤਾਰ ਸਿੰਘ ਦੀਵਾਨਾ** (ਬਰਨਾਲਾ): ਜਨਾਬ ਸਪੀਕਰ ਸਾਹਿਬ, ਜਿਹੜਾ ਬਜਟ ਹਾਊਸ ਦੇ ਅਗੇ ਪੇਸ਼ ਕੀਤਾ ਹੈ, ਇਸ ਵਿਚ ਜਿਹੜੀਆਂ ਗੱਲਾਂ agriculture ਦੇ ਮੁਤੱਲਕ ਕੀਤੀਆਂ ਹਨ ਮੈਂ ਉਸ ਲਈ ਮੁਬਾਰਕਬਾਦ ਪੇਸ਼ ਕਰਦਾ ਹਾਂ। ਦੂਸਰੇ ਸੂਬਿਆਂ ਵਿਚ Agriculture universities ਖੁਲ੍ਹ ਗਈਆਂ ਸਨ ਅਤੇ ਏਥੇ ਵੀ ਇਸ ਦਾ ਹੋਣਾ ਜ਼ਰੂਰੀ ਸੀ। ਇਹ ਬੜੀ ਅੱਛੀ ਗੱਲ ਹੋਈ ਹੈ। ਸ੍ਰੀ ਮਾਨ ਜੀ, ਜਦੋਂ ਦਾ ਮੈਂ ਇਸ ਅਸੈਂਬਲੀ ਵਿਚ ਮੈਂਬਰ ਬਣਿਆਂ ਹਾਂ, ਪੈਪਸੂ ਵਿਚ ਵੀ ਮੈਂ ਅਰਜ਼ ਕਰਦਾ ਆਇਆ ਹਾਂ। ਮੈਂ ਲਿਖ ਕੇ, ਰੈਜ਼ੋਲਿਊਸ਼ਨਾਂ ਦੀ ਸ਼ਕਲ ਵਿਚ ਕਹਿੰਦਾ ਰਿਹਾ ਹਾਂ ਕਿ agriculture university ਹੋਣੀ ਚਾਹੀਦੀ ਹੈ। ਸਾਡਾ ਸੂਬਾ industrial ਨਹੀਂ, ਸਾਡਾ ਸੂਬਾ agriculture ਦਾ ਹੈ। ਖੇਤੀ ਬਾੜੀ ਦੀ ਵਧ ਤੋਂ ਵਧ ਤਾਲੀਮ ਹੋਣੀ ਬਹੁਤ ਜ਼ਰੂਰੀ ਹੈ। ਜਿਹੜੀ crop insurance ਦੀ ਸਕੀਮ ਹੈ ਇਹ ਬੜਾ ਚੰਗਾ ਕੰਮ ਹੈ। agriculture college ਵਿਚ ਲੜਕਿਆਂ ਦਾ ਦਾਖਲਾ 103 ਤੋਂ ਵਧਾ ਕੇ 250 ਕੀਤਾ ਗਿਆ ਹੈ। ਇਹ ਚੰਗਾ ਕੰਮ ਹੈ ਬਸ਼ਰਤੇਕਿ ਉਸ ਵਿਚ producers (ਅੰਨ ਪੈਦਾ ਕਰਨ ਵਾਲੇ) ਦੇ ਮੁੰਡਿਆਂ ਨੂੰ ਤਰਜੀਹ ਦਿਤੀ ਜਾਏ। ਇਸ ਦੇ ਨਾਲ ਹੀ ਲੋਕਾਂ ਦੀ ਸਹੂਲਤ ਵਾਸਤੇ 20 ਲੱਖ ਰੁਪਿਆ ਮਨਜ਼ੂਰ ਹੋਇਆ। ਇਹ ਬੜੀ ਚੰਗੀ ਗੱਲ ਹੈ। ਇਹ ਰੁਪਿਆ ਜ਼ਿਆਦਾ ਹੋਣਾ ਚਾਹੀਦਾ ਹੈ। ਸਪੀਕਰ ਸਾਹਿਬ, ਅਸੀਂ ਏਸ ਦੇ ਨਾਲ ਹੀ ਫੌਜੀ ਵੀ ਹਾਂ। ਨਾਭੇ ਵਿਚ 10 ਲੱਖ ਰੁਪਿਆ ਲਗਾ ਕੇ ਇਕ ਸੈਨਿਕ ਸਕੂਲ ਬਣਾਇਆ ਜਾ ਰਿਹਾ ਹੈ। ਜਰਨੈਲ ਕੁਲਵੰਤ ਸਿੰਘ, ਜਿਹੜਾ ਕਿ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਸਾਰੀ ਦੁਨੀਆਂ ਵਿਚ ਮਸ਼ਹੂਰ ਹੈ ਉਸ ਨੇ ਉਦਮ ਕੀਤਾ ਹੈ। ਇਹ ਬੜੀ ਚੰਗੀ ਗੱਲ ਹੈ। ਸਰਦਾਰ ਪਰਤਾਪ ਸਿੰਘ ਹੋਰਾਂ ਨੇ ਇਹ ਬੜੀ ਚੰਗੀ ਗੱਲ ਕੀਤੀ ਹੈ (thumping of treasury benches) ਜਿਹੜਾ ਸੈਨਕ ਸਕੂਲ ਨਾਭੇ ਵਿਚ ਖੋਲ੍ਹਿਆ ਹੈ ਉਸ ਦਾ ਪ੍ਰਿੰਸੀਪਲ ਸੀ ਕਾਏ, ਜਿਹੜੇ ਕਿ ਇਸ ਸੈਨਕ ਸਕੂਲ ਦੇ ਬੜੇ ਤਜਰਬਾਕਾਰ ਹਨ, ਨੂੰ ਲਗਾਇਆ ਹੈ। ਮੈਂ ਅਰਜ਼ ਕਰਾਂਗਾ ਕਿ ਨਾਭੇ ਵਿਚ buildings ਥੋੜ੍ਹੀਆਂ ਹਨ। ਪਟਿਆਲੇ ਮੋਤੀ ਬਾਗ ਖਰੀਦ ਲਿਆ ਹੈ। ਮੈਂ ਟੱਲੀ ਨਹੀਂ ਵੱਜਣ ਦਿਆਂਗਾ ਅਤੇ ਪਹਿਲਾਂ ਹੀ ਬੈਠ ਜਾਵਾਂਗਾ। ਏਸ ਕਾਲਜ ਨੂੰ ਪਟਿਆਲੇ ਲੈ ਜਾਇਆ ਜਾਏ। ਅੱਜ ਆਪ ਜੀ ਦੀ ਮਾਰਫਤ ਮੈਂ ਗੌਰਮੈਂਟ ਨੂੰ ਕੁਝ ਬੇਨਤੀਆਂ ਕਰਨਾ ਚਾਹੁੰਦਾ ਹਾਂ।

ਸ਼੍ਰੀਮਾਨ ਜੀ, ਪੰਜਾਬ ਵਿਚ ਬਾਰਿਸ਼ ਨਹੀਂ ਹੋਈ, ਇਥੇ ਕਾਲ ਪੈ ਜਾਏਗਾ। ਬਿਜਲੀ ਬੰਦ ਹੈ। ਜਿਹੜੀਆਂ ਫਸਲਾਂ ਖੂਹਾਂ ਉਪਰ ਬੀਜੀਆਂ ਗਈਆਂ ਸਨ ਉਹ ਵੀ damage

ਹੋ ਗਈਆਂ ਹਨ । ਨਹਿਰਾਂ ਵੀ ਬੰਦ ਪਈਆਂ ਹਨ । (ਕਣਕ ਦੀਆਂ ਕੁਝ ਬੱਲੀਆਂ ਦਖਾਉਂਦੇ ਹੋਏ) ਮੈਂ ਇਹ ਇਕ ਕਣਕ ਦਾ ਗੁਲਦਸਤਾ ਨਾਲ ਲਿਆਇਆ ਹਾਂ । ਇਸ ਵਿਚ ਦਾਣਾ ਬਿਲਕੁਲ ਨਹੀਂ ਪਿਆ । ਮੈਂ suggestion ਦੇਣੀ ਚਾਹੁੰਦਾ ਹਾਂ ਕਿ ਗੰਨੇ ਦੀਆਂ mills ਬੰਦ ਕਰ ਦਿਉ । ਉਹ mills ਤਾਂ April, May ਵਿਚ ਵੀ ਚਲ ਸਕਦੀਆਂ ਹਨ । ਲੇਕਿਨ ਕਣਕ ਨੂੰ ਜੇਕਰ ਹੁਣ ਪਾਣੀ ਨਾ ਮਿਲਿਆ ਤਾਂ ਲੋਕ ਭੁਖੇ ਮਰਨਗੇ । ਜਦੋਂ ਮੈਂ ਵੇਖਦਾ ਹਾਂ ਕਿ ਫਸਲ ਦਾ ਕੀ ਹਾਲ ਹੈ ਤਾਂ ਤੜਫ ਉਠਦਾ ਹਾਂ । ਮੈਂ ਚੰਡੀਗੜ੍ਹ ਤੋਂ ਚਲਿਆ ਅਤੇ ਮਲੇਰ ਕੋਟਲਾ, ਲੁਧਿਆਣਾ, ਕੋਟ ਕਪੂਰਾ ਹੁੰਦਾ ਹੋਇਆ ਮੋਗੇ ਪਹੁੰਚਿਆ । ਰਸਤੇ ਵਿਚ ਵੇਖਿਆ ਕਿ ਸਾਰੀਆਂ ਫ਼ਸਲਾਂ ਤਬਾਹ ਹੋ ਗਈਆਂ ਹਨ । ਕਣਕ ਵੀ ਅਤੇ ਛੋਲੇ ਵੀ ਮਾਰੇ ਗਏ ਹਨ । ਜੇਕਰ ਬਾਰਿਸ਼ ਨਹੀਂ ਤਾਂ ਹੋਈ ਕਮ ਅਜ਼ ਕਮ ਬਿਜਲੀ ਤੇ ਤੁਹਾਡੇ ਕੋਲ ਹੈ । ਅਜੇ ਵੀ ਵੇਲਾ ਹੈ, ਬਿਜਲੀ ਦਿਉ ਤਾਂ ਥੋੜ੍ਹੇ ਦਾਣੇ ਪੈਦਾ ਹੋ ਜਾਣਗੇ । 75% ਫਸਲਾਂ ਬਾਰਾਨੀ ਮਾਰੀਆਂ ਗਈਆਂ ਹਨ ਅਤੇ 50 ਫੀ ਸਦੀ ਉਹ ਫਸਲਾਂ ਜਿਹੜੀਆਂ Tube-well ਨਾਲ ਬੀਜੀਆਂ ਹੋਈਆਂ ਸਨ ਤਬਾਹ ਹੋ ਗਈਆਂ ਹਨ । ਸ਼ਹਿਰਾਂ ਦੀ ਬਿਜਲੀ ਦੇ Thermal Plants ਉਪਰ ਜਿਹੜੀ levy ਲਗਾਈ ਗਈ ਸੀ ਉਹ 15% ਸਰਕਾਰ ਨੇ ਸ਼ਹਿਰੀਆਂ ਨੂੰ ਛਡ ਦਿਤੀ ਹੈ । ਮੈਂ ਪੁੱਛਦਾ ਹਾਂ ਕਿਉਂ ਨਹੀਂ agriculture ਲਈ ਸਰਕਾਰ ਇਹੋ ਜਿਹਾ concession ਦਿੰਦੀ ? Opposition ਦੇ Leader Pandit Shri Ram Sharma ਨੇ ਇਹ ਇਲਜ਼ਾਮ ਲਗਾਇਆ ਸੀ ਕਿ Co-operative Societies bogus ਬਣੀਆਂ ਹੋਈਆਂ ਹਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਗਲਤ ਹੈ । ਅਜ ਕਲ ਹਰ ਗੱਲ co-operative basis ਉਪਰ ਹੋ ਰਹੀ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਜਿਹੜੀਆਂ ਤਕਾਵੀਆਂ ਦਿੰਦੀ ਹੈ ਉਹ ਵੀ co-operative societies ਦੀ ਮਾਰਫਤ ਦਿਤੀਆਂ ਜਾਣੀਆਂ ਚਾਹੀਦੀਆਂ ਹਨ । ਤਕਾਵੀਆਂ ਦੀ ਵਸੂਲੀ ਵਿਚ ਸਰਕਾਰ ਨੂੰ ਸਖਤੀ ਨਾਲ ਕੰਮ ਨਹੀਂ ਲੈਣਾ ਚਾਹੀਦਾ । ਮੈਂ ਕਦੀ ਨਹੀਂ ਵੇਖਿਆ ਕਿ ਜਿਹੜਾ ਰੁਪਿਆ industrial purposes ਵਾਸਤੇ ਸ਼ਹਿਰਾਂ ਦੇ ਲੋਕ ਲੈਂਦੇ ਹਨ ਉਸ ਦੀ ਵਸੂਲੀ ਵਾਸਤੇ ਕਦੀ ਕਿਸੇ ਦੀ industry ਕੁਰਕ ਹੋਈ ਹੋਵੇ । ਲੇਕਿਨ ਕਿਸਾਨਾਂ ਦੀਆਂ ਫਸਲਾਂ ਕੁਰਕ ਹੋ ਰਹੀਆਂ ਹਨ, ਉਨ੍ਹਾਂ ਦੇ ਬੈਲ ਕੁਰਕ ਕੀਤੇ ਜਾ ਰਹੇ ਹਨ । ਤਕਾਵੀਆਂ ਦੀ ਵਸੂਲੀ ਮੁਲਤਵੀ ਹੋਣੀ ਚਾਹੀਦੀ ਹੈ । ਜਿਨ੍ਹਾਂ ਹਾਲਾਤ ਵਿਚ ਉਨ੍ਹਾਂ ਨੇ ਤਕਾਵੀਆਂ ਲਈਆਂ ਸਨ ਹੁਣ ਉਹ ਹਾਲਾਤ ਨਹੀਂ ਰਹੇ । ਯਾਦ ਕਰੋ ਉਹ ਦਿਨ, ਜਿਨ੍ਹਾਂ ਦਿਨਾਂ ਵਿਚ ਸਰ ਛੋਟੂ ਰਾਮ ਨੇ Debt Conciliation Board ਕਾਇਮ ਕੀਤਾ ਸੀ । ਉਸ ਨੇ ਕਿਹਾ ਸੀ ਕਿ ਅਜ ਉਹ ਹਾਲਤ ਨਹੀਂ ਰਹੇ ਜਿਨ੍ਹਾਂ ਵਿਚ ਕਿਸਾਨਾਂ ਨੇ ਸ਼ਾਹੂਕਾਰਾਂ ਕੋਲੋਂ ਕਰਜ਼ਾ ਲਿਆ ਸੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅਜ ਵੀ ਕਿਸਾਨਾਂ ਦੀ ਬੁਰੀ ਹਾਲਤ ਹੈ । ਉਹ ਆਪਣੇ ਜ਼ੇਵਰ ਰਖ ਕੇ 15, 15 ਫੀਸਦੀ interest ਉਪਰ ਰੁਪਏ ਕਰਜ਼ ਲੈਂਦੇ ਹਨ । ਇਨ੍ਹਾਂ ਦੀਆਂ ਤਕਾਵੀਆਂ ਜੇ ਮਾਫ ਨਹੀਂ ਕਰਨੀਆਂ ਤਾਂ ਲੰਬੇ ਅਰਸੇ ਵਾਸਤੇ ਮੁਲਤਬੀ ਕੀਤੀਆਂ ਜਾਣ । ਅਗੇ ਤੋਂ ਕਰਜ਼ੇ ਅਤੇ ਤਕਾਵੀਆਂ co-operative societies ਦੀ ਮਾਰਫਤ ਦਿਤੀਆਂ ਜਾਣੀਆਂ ਚਾਹੀਦੀਆਂ ਹਨ । ਇਸੇ ਤਰ੍ਹਾਂ ਹੀ state trading ਨੂੰ ਵੀ co-operative societies ਦੀ ਮਾਰਫਤ ਕਾਮਯਾਬ ਬਣਾਓ ।

ਨਵੀਆਂ ਮੰਡੀਆਂ ਬਣ ਰਹੀਆਂ ਹਨ ਅਤੇ ਉਨ੍ਹਾਂ ਲਈ ਜ਼ਮੀਨਾਂ reserve ਹੋ ਚੁਕੀਆਂ ਹਨ ਲੇਕਿਨ ਜਿਹੜੇ ਸ਼ਹਿਰੀ ਲੋਕ ਹਨ ਉਹ ਹਾਤੇ ਅਤੇ ਦੁਕਾਨਾਂ ਨਹੀਂ ਲੈ ਰਹੇ ਕਿਉਂ

[ਸਰਦਾਰ ਕਰਤਾਰ ਸਿੰਘ ਦੀਵਾਨਾ]

ਜੋ ਉਹ ਨਹੀਂ ਚਾਹੁੰਦੇ ਕਿ ਮੰਡੀਆਂ ਸ਼ਹਿਰਾਂ ਦੇ ਦਾਇਰੇ ਤੋਂ ਬਾਹਰ ਜਾਣ । ਮੈਂ ਕਹਿੰਦਾ ਹਾਂ ਕਿ ਜੇਕਰ ਮੰਡੀਆਂ ਵਾਲੇ ਉਸ ਜ਼ਮੀਨ ਨੂੰ ਨਹੀਂ ਲੈਂਦੇ ਤਾਂ ਤੁਸੀਂ ਕਿਸਾਨਾਂ ਨੂੰ ਉਹ ਹਾਤੇ ਅਤੇ ਦੁਕਾਨਾਂ ਦੇ ਦਿਓ ਅਤੇ ਉਨ੍ਹਾਂ ਕੋਲੋਂ ਛੋਟੀਆਂ ਕਿਸ਼ਤਾਂ ਨਾਲ ਕੀਮਤ ਵਸੂਲ ਕਰ ਲਓ ।

Evoluation Committee ਦੀ ਰਿਪੋਰਟ ਸਾਡੇ ਹਾਊਸ ਵਿਚ ਸਰਦਾਰ ਰਾਜਿੰਦਰ ਸਿੰਘ ਨੇ ਪੇਸ਼ ਕੀਤੀ ਹੈ, ਉਹ ਬੜਾ ਅਗ੍ਹਾਂ ਵਧੂ ਮੁੰਡਾ ਹੈ, ਮੈਂ ਉਸ ਨੂੰ ਆਸ਼ੀਰਬਾਦ ਦਿਤਾ ਹੈ (ਹਾਸਾ) ਮੈਂ ਖਰੀਆਂ ਖਰੀਆਂ ਗੱਲਾਂ ਕਰ ਰਿਹਾ ਹਾਂ । ਉਸ ਨੇ ਬੜੀ research ਕਰ ਕੇ ਅਤੇ ਬੜੀ ਮਿਹਨਤ ਕਰ ਕੇ ਉਹ ਰਿਪੋਰਟ ਪੇਸ਼ ਕੀਤੀ ਹੈ ਉਸ ਦੇ ਉਪਰ ਸਰਕਾਰ ਨੂੰ ਗੌਰ ਕਰਨਾ ਚਾਹੀਦਾ ਹੈ । ਜਿਹੜੇ ਲੋਕ ਖਾਸ ਕਰਕੇ ਉਹ ਲੋਕ ਜਿਹੜੇ ਸੈਕਰੇਟੇਰੀਏਟ (ਐਗਰੀਕਲਚਰ) ਵਿਚ ਲਗੇ ਹੋਏ ਹਨ । ਉਹ producers ਨੂੰ ਨਹੀਂ ਜਾਣਦੇ । ਉਹ ਉਥੇ ਲਗਾਏ ਹੋਏ ਹਨ । ਉਹ ਲੋਕ ਕਿਸਾਨਾਂ ਦੀ difficulties ਨੂੰ ਨਹੀਂ ਜਾਣਦੇ । (interruptions) ਮੈਂ ਕੋਈ photo ਨਹੀਂ ਪੇਸ਼ ਕਰ ਰਿਹਾ । ਮੈਂ ਕਿਸੇ ਨੂੰ ਗਾਲੀਆਂ ਨਹੀਂ ਕੱਢ ਰਿਹਾ । (interruptions) ਇਨ੍ਹਾਂ non producers ਨੇ debate ਦੇ level ਨੂੰ ਕਿੰਨਾਂ ਨੀਵਾਂ ਕਰ ਦਿਤਾ ਹੈ । Cane Commissioner I.A.S. ਲਗਾਇਆ ਗਿਆ ਹੈ, Director, Agriculture ਵੀ ਇਕ I.A.S. ਲਗਾਇਆ ਜਾ ਰਿਹਾ ਹੈ । ਇਨ੍ਹਾਂ ਥਾਵਾਂ ਉਪਰ technical ਆਦਮੀ ਹੋਣੇ ਚਾਹੀਦੇ ਹਨ । ਮੈਂ ਪਿਛਲੇ debate ਵੇਖੇ ਹਨ, ਮੈਂਨੂੰ ਪਤਾ ਲਗਾ ਹੈ ਕਿ ਕਿਸੇ ਨੇ ਵੀ ਕਿਸਾਨਾਂ ਦੀ ਗੱਲ ਨਹੀਂ ਕੀਤੀ । 85 % ਆਬਾਦੀ ਦੀ ਗੱਲ ਅੱਜ ਸਰਦਾਰ ਰਾਮ ਦਿਆਲ ਸਿੰਘ ਅਤੇ ਸ਼੍ਰੀ ਮੁਨੀ ਲਾਲ ਦੇ ਬਿਨਾਂ ਕਿਸੇ ਨੇ ਨਹੀਂ ਕੀਤੀ । ਤੁਸਾਂ fruit specialist ਵੀ ਅਜਿਹਾ ਆਦਮੀ ਰਖਿਆ ਹੈ ਜਿਹੜਾ technical ਆਦਮੀ ਅਤੇ ਬਾਗਵਾਨੀ ਅਤੇ ਨਰਸਰੀ ਵਿਚ ਚੰਗਾ ਕੰਮ ਕਰ ਰਿਹਾ ਹੈ । ਇਕ I.A.S. ਅਫਸਰ technical ਕੰਮ ਨੂੰ ਐਨਾਂ ਨਹੀਂ ਜਾਣਦਾ ਹੈ ਜਿਨਾ ਕਿ ਇਕ technical hand.

ਇਸ ਤੋਂ ਅਗੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਨਾਲ blood banks ਬਣੇ ਹੋਏ ਹਨ, food banks ਬਣ ਰਹੇ ਹਨ ਅਤੇ manure pits ਬਣੇ ਹਨ, ਇਸੇ ਤਰ੍ਹਾਂ ਨਾਲ bud wood banks (ਨਰਸਰੀ ਵਾਸਤੇ ਬਡਜ਼ ਰਖਣੇ) ਵੀ ਬਣਨੇ ਚਾਹੀਦੇ ਹਨ । ਉਨ੍ਹਾਂ ਵਿਚ buds ਨੂੰ preserve ਕੀਤਾ ਜਾਵੇ ਅਤੇ ਜਦੋਂ ਲੋੜ ਹੋਵੇ ਤਾਂ ਕਢ ਕੇ ਉਨ੍ਹਾਂ ਦੀ ਪਿਉਂਦ ਲਗਾ ਦਿਤੀ ਜਾਵੇ ਇਹ ਕੰਮ fruit federation ਪੰਜਾਬ ਕਰ ਰਹੀ ਹੈ । ਇਸ ਤਰ੍ਹਾਂ ਕਰਨ ਨਾਲ ਪੰਜਾਬ ਵਿਚ fruit ਦੀ quantity ਅਤੇ quality ਵਿਚ ਵਾਧਾ ਹੋਵੇਗਾ (ਘੰਟੀ ਦੀ ਆਵਾਜ਼) ਜਨਾਬ, ਮੈਂ ਤਾਂ ਅਜੇ ਬਹੁਤ ਗੱਲਾਂ ਕਰਨੀਆਂ ਹਨ ।

ਮੈਂ ਆਪਣੀ ਪਾਰਟੀ ਦੀ meeting ਵਿਚ ਕਿਹਾ ਸੀ ਕਿ ਤੁਸੀਂ ਜ਼ਮੀਨਾਂ ਉਪਰ ਜਿੰਨੀ ceiling ਤੇ ਟੈਕਸ ਲਗਾਉਣੇ ਹਨ ਲਗਾ ਲਓ । ਪਰ ਚੂੰਕਿ ਅਸਾਂ ਕਦਮ ਮਿਲਾ ਕੇ ਅਗੇ ਵਧਣਾ ਹੈ ਤੇ ਸ਼ਹਿਰਾਂ ਵਲ march ਕਰਨਾ ਹੈ ਇਸ ਕਰ ਕੇ ਜਿਹੜੇ ਵਡੇ banks ਹਨ, factories ਹਨ, ਵਡੇ ਮਕਾਨ ਹਨ ਅਤੇ ਦੁਕਾਨਾਂ ਹਨ, ਸ਼ਹਿਰਾਂ ਵਿਚ ਇਨ੍ਹਾਂ

ਉਪਰ ਵੀ ceiling ਲਗਾਉ ਤਾਕਿ ਉਥੇ ਵੀ ਜਿਹੜਾ land lord ਹੈ, ਜਿਹੜਾ ਕਿ ਕਈ ਦੁਕਾਨਾਂ ਤੇ ਮਕਾਨਾਂ ਦਾ ਮਾਲਕ ਹੈ ਉਸ ਨੂੰ ਵੀ ਇਕ ਦੁਕਾਨ ਤੇ ਇਕ ਮਕਾਨ ਦਿਓ ਤੇ ਇਸ ਕੰਮ ਨੂੰ ਸਿਰੇ ਚਾੜ੍ਹਨ ਵਾਸਤੇ ਉਥੇ ਸ਼੍ਰੀ ਬਲਰਾਮ ਦਾਸ ਟੰਡਨ, ਡਾਕਟਰ ਮੰਗਲ ਸੈਨ ਅਤੇ ਸਭਰਵਾਲ ਹੋਰੀਂ ਤੁਹਾਡਾ ਇੰਤਜ਼ਾਰ ਕਰ ਰਹੇ ਹਨ । ਉਨ੍ਹਾਂ ਨਾਲ ਕਦਮ ਮਿਲਾ ਕੇ ਅਗੇ ਚਲਨਾ ਹੈ ਤਾਕਿ ਅਸੀਂ ਗਰੀਬਾਂ ਨੂੰ ਇਕ ਮਕਾਨ ਤੇ ਇਕ ਦੁਕਾਨ ਦਿਲਾ ਸਕੀਏ । ਇਹ ਬੜਾ ਚੰਗਾ ਕੰਮ ਹੋਵੇਗਾ ।

**ਇਕ ਆਵਾਜ਼ :** ਦੀਵਾਨਾਂ ਜੀ, ਤੁਸੀਂ ਕਿਧਰ ਚਲੇ ਗਏ ? (*Interruptions*)

**ਸਰਦਾਰ ਕਰਤਾਰ ਸਿੰਘ ਦੀਵਾਨਾ :** ਇਹ ਬੜੀ ਖੁਸ਼ੀ ਦੀ ਗੱਲ ਹੈ ਕਿ Ford Foundation ਵਲੋਂ 27 ਕਰੋੜ ਰੁਪਿਆ Agriculture ਦੀ development ਵਾਸਤੇ ਲਿਆ ਗਿਆ ਹੈ ਅਤੇ ਇਸ ਕੰਮ ਵਾਸਤੇ ਲੁਧਿਆਣਾ centre ਚੁਣਿਆ ਗਿਆ ਹੈ । ਕਿਸਾਨਾਂ ਦੀ ਖੁਸ਼ਕਿਸਮਤੀ ਹੈ, ਕਿਸਾਨਾਂ ਦੀ problem ਗੁੜਗਾਵਾਂ, ਲੁਧਿਆਣਾ ਅੰਮ੍ਰਿਤਸਰ ਸਭ ਜਗ੍ਹਾ ਇਕੋ ਜਿਹੀ ਹੈ । ਲੁਧਿਆਣੇ ਵਿਚ ਬਹੁਤ ਚੰਗਾ ਕੰਮ ਹੋ ਰਿਹਾ ਹੈ । ਉਥੇ ਵਿੱਦਿਆ ਦਾ, Engineering ਦਾ, Agriculture ਦਾ ਅਤੇ Medical ਸਬੰਧੀ ਚੰਗਾ ਪ੍ਰਬੰਧ ਹੈ । ਔਰਤਾਂ ਦੀ ਵਿੱਦਿਆ ਵਾਸਤੇ ਸਿਧਵਾਂ ਕਾਲਿਜ ਵੀ ਬਹੁਤ ਚੰਗਾ ਕੰਮ ਕਰ ਰਿਹਾ ਹੈ । ਪਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਥੇ ਪਟਿਆਲੇ ਦੇ Thapar Engineering College ਨੂੰ 10 ਲੱਖ ਰੁਪਏ ਦੀ ਗ੍ਰਾਂਟ ਦਿੱਤੀ ਗਈ ਹੈ ਉਥੇ Guru Nanak Engineering College ਲੁਧਿਆਣੇ ਨੂੰ ਸਿਰਫ ਇਕ ਲੱਖ ਰੁਪਿਆ ਮਿਲਿਆ ਹੈ । ਸਰਕਾਰ ਨੂੰ ਉਨ੍ਹਾਂ ਨਾਲ ਇਕੋ ਜਿਹਾ treatment ਕਰਨਾ ਚਾਹੀਦਾ ਹੈ । ਗਵਾਰੇ ਦੀ ਸਬਜ਼ ਖਾਦ ਬਹੁਤ ਚੰਗੀ ਹੁੰਦੀ ਹੈ, ਫਸਲਾਂ ਲਈ ਬੜੀ ਫਾਇਦਾਮੰਦ ਹੁੰਦੀ ਹੈ ਮੈਂ ਸਰਕਾਰ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ 10 ਲਖ ਰੁਪਿਆ ਗਵਾਰੇ ਦੇ ਬੀਜ ਵਾਸਤੇ ਨਹੀਂ ਸੀ ਦੇ ਸਕਦੀ ?

ਇਥੇ tractors ਦੀਆਂ ਫੈਕਟਰੀਆਂ ਦੀ ਲੋੜ ਹੈ । ਲੋਕਾਂ ਨੂੰ ਪਿੰਡ ਦਿਆਂ ਲੋਕਾਂ ਨੂੰ ਟਰੈਕਟਰਾਂ ਦੇ ਲਈ permits ਨਹੀਂ ਮਿਲਦੇ । ਉਨ੍ਹਾਂ ਨੇ ਟਰੈਕਟਰਾਂ ਦੇ ਲਈ ਕਰਜ਼ਾ ਮਨਜ਼ੂਰ ਕਰਵਾਇਆ ਹੁੰਦਾ ਹੈ ਜਿਸ ਵਿਚ ਬਹੁਤ ਸਾਰੀਆਂ ਗੜਬੜਾਂ ਹੁੰਦੀਆਂ ਹਨ ।

ਫੇਰ ਮੇਰੇ ਹਲਕੇ ਵਿਚ ਸੜਕਾਂ ਦੀ ਬੜੀ ਲੋੜ ਹੈ । ਜ਼ਿਆਦਾ ਲੋੜ ਇਨ੍ਹਾਂ ਥਾਵਾਂ ਤੇ ਹੈ :—

(1) ਜਗਰਾਉਂ ਤੋਂ ਰਾਮਗੜ੍ਹ ਬਰਾਸਤਾ ਅਠੂਰ ।

(2) ਚਨਣਵਾਲ ਤੋਂ ਬਸੀਆਂ ਬਰਾਸਤਾ ਮੂਮ ।

(3) ਧਨੌਲਾ ਤੋਂ ਭੀਖੀ ।

(4) ਠੀਕਰੀਵਾਲਾ ਤੋਂ ਰਾਏਸਰ, ਚੰਨਣਵਾਲ, ਗੋਹਲ ਰਾਮਗੜ੍ਹ ।

ਇਸ ਤੋਂ ਅਲਾਵਾ, ਸਪੀਕਰ ਸਾਹਬ, ਸੇਮ ਦੇ ਨਾਲਿਆਂ ਦੇ ਬਨਾਉਣ ਦੀ ਲੋੜ ਹੈ । Stray cattle ਦਾ ਮਸਲਾ ਵੀ ਬੜਾ ਜ਼ਬਰਦਸਤ ਹੈ, ਇਸ ਵਲ ਫੌਰੀ ਤੌਰ ਤੇ ਧਿਆਨ ਦੇਣ ਲਈ ਸਰਕਾਰ ਨੂੰ ਉਪਰਾਲਾ ਕਰਨਾ ਚਾਹੀਦਾ ਹੈ (ਘੰਟੀ), ਸਪੀਕਰ ਸਾਹਿਬ ਇਹ Agriculture ਦਾ ਮਾਮਲਾ ਹੈ ।

[ਸਰਦਾਰ ਕਰਤਾਰ ਸਿੰਘ ਦੀਵਾਨਾ]

ਮੈਂ Education ਬਾਰੇ ਇਥੇ ਕਦੇ ਨਹੀਂ ਬੋਲਿਆ। Education Department ਦਾ ਬਾਕਾਇਦਾ ਇਕ circular ਹੈ ਕਿ ਜਿਹੜੇ ਮੀਆਂ ਔਰ ਬੀਵੀ (ਮਾਸਟਰ ਅਤੇ ਮਾਸਟਰਾਣੀ) ਦੋਵੇਂ teachers ਹੋਣ ਉਨ੍ਹਾਂ ਨੂੰ ਇਕੋ ਥਾਂ ਤੇ post ਕੀਤਾ ਜਾਵੇ। ਇਕ ਨੂੰ ਕਿਧਰੇ ਤੇ ਦੂਜੇ ਨੂੰ ਕਿਧਰੇ ਨਹੀਂ ਸੁਟਣਾ ਚਾਹੀਦਾ। ਇਹ ਗਲਤ ਤਰੀਕਾ ਹੈ। ਇਸ ਦੇ ਨਾਲ ਲਗਦਾ teachers ਦਾ ਇਕ ਹੋਰ ਵੀ ਮਸਲਾ ਹੈ। Integration ਵੇਲੇ ਇਹ ਫੈਸਲਾ ਕੀਤਾ ਗਿਆ ਸੀ ਕਿ ਜਿਹੜੇ B. T. teachers ਲਏ ਜਾਣਗੇ ਉਨ੍ਹਾਂ ਵਿਚੋਂ 25 ਫੀ ਸਦੀ Pepsu ਵਿਚੋਂ ਲਏ ਜਾਣਗੇ। ਮਗਰ, ਸਪੀਕਰ ਸਾਹਿਬ, 360 teachers B. T. grade ਦੇ ਲਏ ਗਏ ਜਿਨ੍ਹਾਂ ਵਿਚੋਂ ਸਿਰਫ 6 ਪੈਪਸੂ ਦੇ ਹਨ। ਇਹ ਬੜਾ ਭਾਰੀ ਵਿਤਕਰਾ ਅਤੇ ਬੇਇਨਸਾਫੀ ਹੈ। ਫੇਰ ਜਿਹੜੇ ਕਾਲਜਾਂ ਦੇ lecturers ਪੈਪਸੂ ਵਿਚੋਂ ਆਏ ਉਨ੍ਹਾਂ ਨੂੰ 250—750 ਦੇ grade ਵਿਚ merge ਨਹੀਂ ਕੀਤਾ ਗਿਆ। ਉਨ੍ਹਾਂ ਨੂੰ temporary ਹੀ ਰਖਿਆ ਗਿਆ ਹੈ। ਇਹ Pepsu Service ਨਾਲ ਬੜਾ ਭਾਰੀ ਧਕਾ ਹੈ। (ਘੰਟੀ)

ਸਪੀਕਰ ਸਾਹਿਬ, ਬਸ ਦੋ ਹੀ ਮਿੰਟਾਂ ਵਿਚ ਖਤਮ ਕਰਦਾ ਹਾਂ। ਪਿੰਡਾਂ ਦੇ ਮੁੰਡਿਆਂ ਲਈ ਜਿਹੜੇ ਇਮਤਿਹਾਨਾਂ ਦੇ centres ਬਣਾਏ ਜਾਂਦੇ ਹਨ ਉਹ ਉਥੋਂ ਬੜੀ ਦੂਰ ਸ਼ਹਿਰਾਂ ਵਿਚ ਬਣਾਏ ਜਾਂਦੇ ਹਨ। ਇਹ ਜ਼ਰੂਰੀ ਹੈ ਕਿ ਜਿਥੇ Middle ਔਰ High Schools ਹੋਣ ਉਨ੍ਹਾਂ ਪਿੰਡਾਂ ਵਿਚ ਜਾਂ ਉਨ੍ਹਾਂ ਦੇ ਨੇੜੇ ਹੀ centres ਬਣਾਏ ਜਾਣ। ਸਧੌਰ, ਮੂਲੇਵਾਲ, ਸ਼ਹਿਣਾ, ਠੀਕਰੀਵਾਲਾ, ਬੀਹਲਾ ਅਤੇ ਅਮਹਗੜ੍ਹ ਵਾਸਤੇ centres ਖੋਲ੍ਹਣ ਲਈ ਕਿਹਾ ਵੀ ਗਿਆ ਸੀ। ਕਿਉਂਕਿ ਪਿੰਡਾਂ ਦੇ ਮੁੰਡਿਆਂ ਨੂੰ ਸ਼ਹਿਰਾਂ ਵਿਚ ਜਾ ਕੇ ਠਹਿਰਨ ਵਾਸਤੇ ਬੜੀ ਦਿਕਤ ਆਉਂਦੀ ਹੈ। ਪਰ ਇਸ ਤੇ ਵਿਚਾਰ ਨਹੀਂ ਕੀਤੀ ਗਈ। ਗੌਰਮੈਂਟ ਨੂੰ ਚਾਹੀਦਾ ਹੈ ਕਿ ਉਥੇ ਪਿੰਡਾਂ ਵਿਚ Middle Schools ਅਤੇ High Schools ਵਾਸਤੇ ਇਮਤਿਹਾਨਾਂ ਦੇ centres ਖੋਲ੍ਹੇ। ਜੇ ਲੋੜ ਪਵੇ ਤਾਂ ਯੂਨੀਵਰਸਟੀ ਨੂੰ ਵੀ ਲਿਖੇ ਕਿ ਉਹ ਪਿੰਡਾਂ ਦੇ ਬਚਿੱਆਂ ਨੂੰ ਇਸ ਸਹੂਲਤ ਤੋਂ ਵਾਂਝਿਆਂ ਨਾ ਰਖੇ। (ਘੰਟੀ)

ਫੇਰ, ਜਨਾਬ, ਪਿੰਡ ਵਾਲਿਆਂ ਨੂੰ ਇਨਸਾਫ਼ ਬੜਾ ਮਹਿੰਗਾ ਮਿਲਦਾ ਹੈ। ਅਰਜ਼ੀ ਨਵੀਸ਼ ਪੇਂਡੂਆਂ ਨੂੰ ਲੁਟ ਲੈਂਦੇ ਹਨ। ਤੁਸੀਂ ਬਰਨਾਲੇ ਵਿਚ ਜਾਕੇ ਵੇਖੋ ਕਿ ਕਿਸ ਤਰ੍ਹਾਂ ਇਹ ਲੁਟ ਮਚੀ ਹੋਈ ਹੈ। (ਘੰਟੀ)

ਜਨਾਬ, ਮੈਨੂੰ ਇਕ ਬੇਨਤੀ ਹੋਰ ਕਰ ਲੈਣ ਦਿਉ ਜਿਹੜੀ ਕਿ ਮੇਰੇ ਦਿਲ ਵਿਚ ਹੈ। ਜਨਾਬ, ਆਪ ਨੇ ਪਿਛਲੇ ਸੈਸ਼ਨ ਵਿਚ ਆਖਿਆ ਸੀ ਕਿ ਦੀਵਾਨਾ ਸਾਹਿਬ, ਤੁਹਾਡੀ ਇਹ ਗੱਲ relevant ਨਹੀਂ ਹੈ, ਪਰ ਬਾਅਦ ਵਿਚ ਤੁਸਾਂ ਵੀ ਇਕ ਚਿੱਠੀ ਵਿਚ ਮੇਰੀ ਗੱਲ ਨੂੰ ਸਹੀ ਮੰਨਿਆ ਸੀ। ਮੈਂ ਅਰਜ਼ ਕਰਾਂ ਕਿ ਕਰੋੜਾਂ ਰੁਪਿਆ ਕਪਾਹ ਵੇਚਣ ਵਾਲਿਆਂ ਕੋਲੋਂ ਕਾਰਖਾਨੇ ਵਾਲੇ ਖਾ ਗਏ। ਜਦੋਂ June ਵਿਚ Sales Tax ਦਾ ਬਿਲ ਪਾਸ ਹੋਇਆ ਕਪਾਹ ਤੇ ਮਹਿਸੂਲ ਲਗਿਆ ਅਤੇ Cotton ਤੇ ਵੀ ਇਹ ਟੈਕਸ ਲਗ ਗਿਆ। ਕਾਰਖਾਨੇ ਵਾਲਿਆਂ ਨੇ High Court ਵਿਚ appeal ਕਰ ਦਿੱਤੀ। ਇਹ ਕਾਨੂੰਨ ਉਥੇ ਜਾ ਕੇ reject ਹੋ ਗਿਆ। ਜਿਸ ਵੇਲੇ ਬਿਲ ਪੇਸ਼ ਹੋਇਆ, ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਵੀ ਕੀਤੀ ਕਿ ਜਨਾਬ ਇਸ ਦਾ ਭਾਰ ਸਿਧਾ ਕਿਸਾਨਾਂ ਉਪਰ ਪੈਣਾ ਜੇ। ਪਰ

ਉਹ ਕਹਿਣ ਲਗੇ ਕਿ ਹਰਗਿਜ਼ ਨਹੀਂ ਲਗੇਗਾ । ਨਤੀਜਾ ਇਹ ਨਿਕਲਿਆ ਕਿ 6 ਲਖ ਗੱਠਾਂ ਪਿਛਲੇ ਸਾਲ ਤੇ 5 ਲੱਖ ਗੱਠਾਂ ਇਸ ਸਾਲ ਜਿਹੜੀਆਂ ਵਿਕੀਆਂ ਉਨ੍ਹਾਂ ਨਾਲ ਕਿਸਾਨਾਂ ਦਾ ਇਕ ਕਰੋੜ ਰੁਪਿਆ ਖੁਲ੍ਹ ਕੇ ਕਾਰਖਾਨੇ ਵਾਲਿਆਂ ਕੋਲ ਚਲਾ ਗਿਆ । ਮੈਂ Industries ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕਾਰਖਾਨੇ ਵਾਲਿਆਂ ਦਾ ਹਿਸਾਬ ਵੇਖੋ, ਉਨ੍ਹਾਂ ਕੋਲੋਂ ਉਹ ਇਕ ਕਰੋੜ ਰੁਪਿਆ ਵਾਪਸ ਲਵੋ ਤੇ ਉਸ ਨੂੰ ਕਿਸਾਨਾਂ ਦੀ ਬਿਹਤਰੀ ਲਈ ਖਰਚ ਕਰੋ । (ਘੰਟੀ)

ਇਸੇ ਤਰ੍ਹਾਂ ਚੀਨੀ ਦੇ ਮਾਮਲੇ ਵਿਚ ਵੀ ਪਿੰਡਾਂ ਵਾਲਿਆਂ ਨਾਲ ਧੱਕਾ ਤੇ ਬੇਇਨਸਾਫੀ ਕੀਤੀ ਗਈ ਹੈ । ਪਿੰਡਾਂ ਤੇ ਸ਼ਹਿਰਾਂ ਦਾ ਹਿੱਸਾ 50:50 ਦੇ basis ਤੇ ਕੀਤਾ; ਇਹ ਠੀਕ ਨਹੀਂ । ਇਸ ਤਰ੍ਹਾਂ ਪਿੰਡਾਂ ਵਿਚ ਚੀਨੀ ਨਹੀਂ ਪੁਜੀ । ਮੇਰੇ ਜ਼ਿਲ੍ਹਾ ਸੰਗਰੂਰ ਦੇ ਪਿੰਡਾ ਵਿਚ ਚੀਨੀ ਨਹੀਂ ਪੁਜੀ । ਇਸ ਗੱਲ ਵਲ ਧਿਆਨ ਦਿਉ । (ਘੰਟੀ) । ਬਸ, ਸਪੀਕਰ ਸਾਹਿਬ, ਇਕ ਗੱਲ ਹੀ ਹੋਰ ਕਰਨੀ ਹੈ । ਥੋੜ੍ਹਾ ਜਿਹਾ ਵਕਤ ਹੋਰ ਦੇ ਦਿਉ ।

**ਸ਼੍ਰੀ ਸਪੀਕਰ** : ਮੈਂ ਤਾਂ ਹਥਿਆਰ ਛੱਡੀ ਬੈਠਾ ਹਾਂ । (I am quite helpless.)

**ਸਰਦਾਰ ਕਰਤਾਰ ਸਿੰਘ ਦੀਵਾਨਾ** : ਸਪੀਕਰ ਸਾਹਿਬ, ਇਹ ਕਿਸਾਨ ਦਾ ਮਸਲਾ ਹੈ । ਇਹ ਬੜੀ ਚੰਗੀ ਗੱਲ ਹੈ ਕਿ ਇਥੇ ਬੈਠ ਕੇ ਵੀ ਤੁਸੀਂ ਇਹ ਕਹਿੰਦੇ ਹੋ ਕਿ ਮੈਂ ਹਲ ਚਲਾਉਣਾ ਬਿਹਤਰ ਸਮਝਦਾ ਹਾਂ ! ਇਹ ਆਪ ਦੀ ਬੜੀ ਮਿਹਰਬਾਨੀ ਹੈ ਜਨਾਬ, ਦਿਹਾਤੀਆਂ ਬਾਰੇ ਸਾਡੇ ਗਵਰਨਰ ਸ੍ਰੀਮਾਨ ਐਨ. ਵੀ. ਗਾਡਗਿਲ ਸਾਹਿਬ ਨੇ ਗੁੜਗਾਵਾਂ ਦੇ ਕੋਲ ਅਨੰਗਪੁਰ ਵਿਚ ਇਹ ਨਵੇਂ ਨਾਅਰੇ ਲਾਉਣੇ ਆਰੰਭ ਕੀਤੇ :—

"ਹਮ ਗੈਰ ਤਾਲੀਮ ਯਾਫਤਾ ਨਹੀਂ ਰਹੇਂਗੇ, ਭੂਖੇ ਨਹੀਂ ਰਹੇਂਗੇ ਔਰ ਜਬ ਤਕ ਹਮੇਂ ਯਹ ਸਹੂਲਿਅਤ ਮੁਯੱਸਰ ਨਹੀਂ ਹੋਤੀ ਤਬ ਤਕ ਨ ਖੁਦ ਚੈਨ ਲੇਂਗੇ ਔਰ ਨ ਔਲਾਦ ਕੋ ਲੇਨੇ ਦੇਂਗੇ"

ਉਨ੍ਹਾਂ ਨੇ ਕਿਹਾ ਕਿ :—

"ਗਾਂਵ ਵਾਲੋਂ ਨੇ ਆਖਿਰ ਕਿਆ ਕਸੂਰ ਕੀਆ ਹੈ ਕਿ ਵੋਹ ਇਨ ਤਮਾਮ ਸੁਖੋਂ ਸੇ ਮਹਰੂਮ ਰਹੇਂ"।

ਉਨ੍ਹਾਂ ਨੇ ਚੇਤਾਵਨੀ ਦਿੱਤੀ ਕਿ :—

"ਯਾ ਤੋ ਦੇਹਾਤੀ ਮੁੰਦਰਜਬਾਲਾ ਤਮਾਮ ਸਹੂਲਯਾਤ ਹਾਸਿਲ ਕਰ ਲੇਂ ਵਰਨਾ ਮਗ਼ਰਬੀ ਮੁਮਾਲਕ ਜੈਸੀ ਹਾਲਤ ਪੈਦਾ ਕਰ ਦੇਂਗੇ ।"

ਉਨ੍ਹਾਂ ਨੇ ਇਹ ਵੀ ਕਿਹਾ ਕਿ "ਹਰ ਏਕ ਗਾਂਵ ਕੇ ਮਸਾਇਲੇ ਏਕ ਜੈਸੇ ਹੈ" ਲੇਕਿਨ ਦਿਹਾਤੀ ਔਰ ਸ਼ਹਿਰੀ ਲੋਕਾਂ ਦਾ ਮੁਵਾਜ਼ਨ ਕਰਦੇ ਹੋਏ ਸ੍ਰੀ ਗਾਡਗਿਲ ਨੇ ਕਿਹਾ ਕਿ "ਸ਼ਹਿਰੀ ਲੋਗ ਤੋ ਔਦੋਲਨ ਕਰਕੇ ਸਰਕਾਰ ਪਰ ਦਬਾਵ ਡਾਲ ਸਕਤੇ ਹੈਂ ਮਗਰ ਦੇਹਾਤੀ ਲੋਗ ਸ਼ਾਂਤ ਰਹਿਤੇ ਹੈਂ । ਦੌਰੇ ਹਾਜ਼ਿਰ ਮੇਂ ਚੁਪ ਬੈਠਨੇ ਸੇ ਕਾਮ ਨਹੀਂ ਹੋਤਾ । ਦੇਹਾਤਿਯੋਂ ਕੋ ਆਪਣੀ ਆਵਾਜ਼ ਬੁਲੰਦ ਕਰਨੀ ਚਾਹੀਏ ਤਬ ਸਭ ਕਾ ਧਿਆਨ ਇਨ ਕੀ ਤਰਫ ਮਬਜ਼ੂਲ ਹੋਗਾ ਔਰ ਦੇਹਾਤਿਯੋਂ ਕੀ ਮੁਸ਼ਕਲਾਤ ਹਲ ਹੋ ਜਾਏਂਗੀ ।" ਆਖਿਰ ਵਿਚ ਉਨ੍ਹਾਂ ਨੇ ਕਿਹਾ, "ਅਗਰ ਦੇਹਾਤੋਂ ਮੇਂ ਸੜਕੇਂ ਨਹੀਂ ਹੈਂ ਤੋ ਵੋਹ ਕੈਦਖਾਨਾ ਔਰ ਜੇਲ੍ਹ ਕੇ ਬਰਾਬਰ ਹੈ । ਇਸ ਸੂਰਤੇ ਹਾਲਾਤ ਕੋ ਜਲਦ ਹੀ ਬਦਲਨਾ ਜ਼ਰੂਰੀ ਹੈ" ।

[ਸਰਦਾਰ ਕਰਤਾਰ ਸਿੰਘ ਦੀਵਾਨਾ]

ਸੋ, ਸਪੀਕਰ ਸਾਹਿਬ, ਦਿਹਾਤਾਂ ਦੀ ਹਾਲਤ ਬਾਰੇ ਖੁਦ ਗਵਰਨਰ ਸਾਹਿਬ ਦੇ ਇਹ ਵਿਚਾਰ ਹਨ । ਉਨ੍ਹਾਂ ਦੀ ਹਾਲਤ ਉੱਚੀ ਕਰਨੀ ਸਰਕਾਰ ਦਾ ਪਹਿਲਾ ਤੇ ਜ਼ਰੂਰੀ ਫਰਜ਼ ਹੈ । ਅਖੀਰ ਵਿਚ ਮੈਂ ਇਕ ਸ਼ੇਅਰ ਪੜ੍ਹ ਕੇ ਆਪਣੀ ਸਪੀਚ ਖਤਮ ਕਰਦਾ ਹਾਂ । ਇਹ ਸ਼ੇਅਰ ਮੇਰੇ ਦੋਸਤ ਫੁਲ ਸਾਹਿਬ ਨੇ ਮੈਨੂੰ ਬਣਾਕੇ ਦਿਤਾ ਹੈ ।

"ਐ ਜੋਸ਼ੇ ਜਨੂੰ ਬੇਕਾਰ ਨਾ ਰਹਿ, ਕੁਛ ਖਾਕ ਉੜਾ ਵੀਰਾਨੋਂ ਕੀ !

ਦੀਵਾਨਾ ਬਨਨਾ ਤੋ ਮੁਸ਼ਕਿਲ ਹੈ, ਸੂਰਤ ਹੀ ਬਨਾ ਦੀਵਾਨੇ ਕੀ ।"

ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਬੜਾ ਮਸ਼ਕੂਰ ਹਾਂ ਜੋ ਆਪ ਨੇ ਮੈਨੂੰ ਬੋਲਣ ਲਈ ਐਨਾ ਵਕਤ ਦਿਤਾ । ਹੋਰ ਗੱਲਾਂ ਜਿਹੜੀਆਂ ਮੈਂ ਕਹਿਣੀਆਂ ਹਨ ਉਹ ਮੈਂ ਫੇਰ ਕਿਸੇ ਮੌਕੇ ਕਹਿ ਲਵਾਂਗਾ ।

**श्री अध्यक्ष** : इस से पहले कि debate आगे चले मैं आप का ध्यान इस बात की तरफ दिलाना चाहता हूं कि यह जो lights को न देखने और bell को सुन कर भी speech जारी रखने की आदत बन चुकी है यह ठीक नहीं । Front Benchers को preference देने का मतलब यह नहीं कि वह अपनी जिम्मेदारी का ख्याल भी न रखें । मुझे अफसोस है कि preference तो हासिल की जाती है लेकिन अपनी जिम्मेदारी का बिल्कुल ख्याल नहीं रखा जाता । अगर back benchers ऐसा करें तो किसी हद तक tolerate किया जा सकता है लेकिन मैं front benchers से ऐसी तवक्को नहीं रखता । आखिर दूसरों ने भी अपनी अपनी बातें यहां कहनी हैं । (*Interruptions*) Order please. मेरा विश्वास है कि अब ऐसा नहीं होगा । (Before the debate is proceeded with, I would like to draw the attention of the hon. Members to the fact that the habit of continuing the speeches in utter disregard of the lights and of sounding of bell is not desirable. Preference given to the hon. Members occupying the Front Benches, does not mean that they should neglect their responsibility. I am constrained to observe that preference to speak is secured, but no attention is paid to the observance of their responsibility.

If the Back Benchers do like that, then it can be tolerated to some extent but I do not expect the Front Benchers to behave in that way. After all, others also have to express their views. (*Interruptions*) Order Please. I am sure that this will not happen in future.)

**डाक्टर बलदेव प्रकाश (अमृतसर शहर, पूर्व)** : स्पीकर साहिब, जो बजट House के अन्दर हमारे वित्त मंत्री महोदय ने पेश किया है और जिस पर चन्द दिनों से discussion हो रही है; अलग अलग नज़रिए सम्मानित सदस्यों ने पेश किए हैं । मैं समझता हूं कि अगर सरकार का काम इतना ही हो कि लोगों से taxes वसूल करके उन का कुछ हिस्सा सरकारी कर्मचारियों की तन्खाहों पर और कुछ हिस्सा सड़कों वगैरा के निर्माण

पर खर्च करना हो तब तो सरकार को इस बजट के पेश करने पर धन्यवाद दिया जा सकता है या उस की सराहना की जा सकती है। लेकिन जिस सरकार ने अपनी नीति के अन्तर्गत, अपनी policy के अन्तर्गत कुछ विशेष लक्ष्य रखा हुआ हो; आदर्श रखा हुआ हो—जैसा कि हमारी सरकार ने रखा हुआ है कि इस देश के अन्दर समाजवादी ढांचे का निर्माण करना है और इस राज्य को एक welfare State यानी कल्याणकारी राज्य बनाना है—तो यदि इन दोनों नुक्तों पर, दोनों आदर्शों की कसौटी पर इस बजट को जांचें तो मैं समझता हूं कि इस बजट के पढ़ने वालों को इस से निराशा ही होती है। स्पीकर साहब, समय बहुत थोड़ा है इस लिये मैं ज्यादा विस्तार में तो नहीं जा सकता लेकिन अगर इन दो असूलों के आधार पर, दो आदर्शों के आधार पर जिन पर कि सरकार नए समाज की रचना करना चाहती है, इस बजट को देखें तो हम इस के अन्दर क्या पाते हैं? इस माली साल में सरकार 57 करोड़ रुपया खर्च कर रही है। इतनी बड़ी रकम खर्च करके सरकार अपने कर्मचारियों के अन्दर एक विशेष ढांचे का निर्माण करना चाहती है जिस का असर बाकी समाज पर पड़ता है। आप किसी भी department को ले लें। वह ऊपर के अफसर से शुरू होता है और नीचे चपड़ासी तक पहुंचता है। सरकार ने अपने इस समाजवादी ढांचे के अन्दर क्या असूल बनाया हुआ है? जो महकमे का chief है—यानी सब से बड़ा अफसर—उस की तन्खाह 3,000 रुपए मासिक है और सब से नीचे का जो कर्मचारी है—यानी चपड़ासी, दफतरी या laboratary assistant उस की तन्खाह 30 रुपए और कहीं कहीं 27 रुपए भी है। मैं पूछना चाहता हूं कि जो समाजवादी समाज का नारा सरकार पिछले पांच दस सालों से लगा रही है, उस के पेशेनज़र क्या सरकार इस बात को असूलन मानती है कि इस समाजवादी ढांचे में जो existing disparity है वह वैसे ही रहेगी? छोटे और बड़े कर्मचारी की तन्खाहों में सौ गुना का फर्क है।

इस समय कम से कम तनखाह लेने वाले की तनखाह 30 रुपये है और ज्यादा से ज्यादा लेने वाला जो आदमी है उस की मासिक तनखाह तीन हज़ार या चार हज़ार है। अगर सरकार के समाजवादी ढांचे की रूप रेखा यही है तो जनता को स्पष्ट होना चाहिये कि यह सरकार यहां ऐसा समाजवादी समाज स्थापित करना चाहती है कि यहां कम से कम और ज्यादा से ज्यादा तनखाह लेने वाले में disparity की limit यही होगी। जिस तरह का समाजवादी समाज यह सरकार लाना चाहती है उस के बारे में यह स्पष्ट रूप में जनता को बता दे कि इस में कम से कम लेने वाले में और ज्यादा से ज्यादा लेने वाले में यह फर्क होगा। अगर यह सरकार कम से कम लेने वाले और ज्यादा से ज्यादा लेने वाले आदमियों की तनखाहों में इतना ही फर्क रखना चाहती है तो इस का यह कहना कि यह यहां समाजवादी समाज स्थापित करना चाहती है इस का एक ढोंग है जिस में एक आदमी 30 रुपये मासिक लेने वाला है और दूसरा आदमी तीन हजार रुपये मासिक लेने वाला है।

तो, स्पीकर साहिब, मैं आप के द्वारा हाउस के सामने यह बात रखना चाहता हूं कि अगर सरकार यहां समाजवादी ढांचा कायम करना चाहती है तो इसे इस बात पर

[डाक्टर बलदेव प्रकाश]
विचार करना चाहिये कि देश में किसी को कम से कम क्या मिलना चाहिये जिस से वह इस महंगाई के ज़माने में अपना गुज़ारा कर सके, और अपने बच्चों का पेट पाल सके । आज कल के इस महंगाई के ज़माने में जब कि गेहूं का भाव इतना ज़्यादा है और बाकी खाने पीने की चीजें इतनी महंगी हैं तो क्या हमारे मंत्री महोदय यह समझते हैं कि 30 या 40 रुपया मासिक तनखाह लेने वाला एक कर्मचारी अपने परिवार के चार या पांच सदस्यों के साथ इस वेतन से जीवित भी रह सकता है ? अगर यह समझते हैं कि वह नहीं रह सकता तो इन का समाजवादी समाज क्या हुआ ?

दूसरी बात जो एक welfare State के बनाने के लिये सरकार को सोचनी पड़ेगी वह यह है कि लोगों से जो रुपया यह टैक्सों के रूप में इकट्ठा करती है उसे किस तरह से इसे खर्च करना है। इसे देखना होगा कि कौन से महकमों से लोगों का कल्याण होगा और कौन से महकमों से नहीं होगा । इसे उन महकमों पर खर्च करना होगा जिस से जनता का कल्याण होता है और उन पर खर्च नहीं करना चाहिये जिन का जनता के कल्याण के साथ कोई सम्बन्ध नहीं ।

यह देख कर बड़ा दुःख होता है कि सूबे में education की हालत तो यह है कि हमारी सरकार ने दो तीन साल पहले जो Municipal कमेटियों और District Boards के कुछ स्कूल अपने अधिकार में लिये थे, जिन में आज हमारे बच्चे पढ़ते हैं, उन स्कूलों की हालत देखी जाये, जो कि मंत्री भी जानते हैं और जनता का एक एक नागरिक भी अच्छी तरह से जानता है कि उन स्कूलों में से किसी की छत गिरी हुई है और किसी की दिवार गिरी हुई है और हमारी इस सरकार ने पिछले तीन सालों में उन की मुरम्मत पर एक पैसा भी खर्च नहीं किया । जब कि इस बजट में civil works के लिये 8 करोड़ रुपये के करीब रक्म रखी हुई है, फिर भी उन स्कूलों की मुरम्मत पर एक पैसा भी खर्च नहीं किया गया । यह उन स्कूलों का हाल है जहां हमारे बच्चे पढ़ते हैं और जिन के बारे में पंडित जवाहर लाल जी नेहरू ने कहा है कि बच्चे हमारे राष्ट्र का भविष्य है और हमारा हिन्दुस्तान उन के सहारे खड़ा होगा । एक तरफ तो उन के स्कूलों की मुरम्मत नहीं की जाती और दूसरी तरफ उन्हें यहां चंडीगढ़ में ला कर Assembly Hall दिखाया जाता है जो कि एक करोड़ रुपये के व्यय से निर्माण होने जा रहा है और उन्हें यहां lake दिखाई जाती है जिस पर लाखों रुपया खर्च किया गया है। तो इस से उन की आंखों के सामने इस कल्याणकारी राज्य का चित्र आ जाता है कि एक तरफ तो सरकार उन के स्कूलों की मुरम्मत पर एक पैसा भी खर्च नहीं कर रही और दूसरी तरफ यह यहां lake बना रही है, Assembly Hall बना रही है, town hall बना रही है और सैर गाह बनाने पर खर्च कर रही है ।

मैं सिर्फ education के महकमे की बात नहीं करता बल्कि इस के साथ ही medical के महकमे के बारे में कुछ अर्ज़ करता हूं । यह इन चीज़ों पर जहां इतना भारी खर्च कर रहे हैं वहां medical के महकमे पर कम खर्च करते हैं । आप सूबे के अन्दर आज किसी भी हस्पताल में चले जायें तो आप वहां देखेंगे कि एक साधारण मरीज़

को हस्पताल में अपना इलाज कराने के लिये छः छः महीने और साल, साल, तक दाखिल होने के लिये ठहरना पड़ता है तब जा कर उसे जगह मिलती है। (एक आवाज़—छः, छः महीने?) हां छः महीने या साल तक उसे इन्तज़ार करनी पड़ती है। फर्ज़ करो कि किसी ने, जो कि चल फिर सकता है, हरनियों का operation कराना हो । उसे अमृतसर के हस्पताल में छः महीने से पहले दाखिल नहीं किया जाता और उस का उप्रेशन इस से पहले नहीं हो सकता। यह बात मंत्री महोदय जो कि Minister for Health हैं उन के notice में आ चुकी है। आप अमृतसर के हस्पताल में जाकर देखें तो आप को पता लगेगा कि बहुत सारे cases में जिन के ज़ख्म septic हो गये हुए हैं उन के लिये वहां bed नहीं हैं और उन्हें बरामदे में ज़मीन पर डाला हुआ है। अमृतसर में इस लोक कल्याणकारी राज्य के अन्दर अगर कोई जनता का नागरिक बीमार हो जाये तो उस के लिये हस्पताल में बिस्तर नहीं होता और उसे ज़मीन पर चटाई पर लिटाया जाता है। लेकिन इसी लोक कल्याण-कारी राज्य में चण्डीगढ़ के लिये lake बनी हुई है ताकि लोग boating कर सकें, उस पर सैर कर सकें। यानी यह सरकार, जनता से टैक्सों द्वारा इकट्ठा किया हुआ रुपया इस प्रकार खर्च कर रही है कि जिस से जनता को कोई लाभ न हो। उन के इलाज के लिये हस्पतालों में जगह का प्रबन्ध करने की तरफ तो ध्यान नहीं दिया जाता और यहां करोड़ों रुपये इस तरह से खर्च किये जा रहे हैं। आप Health Department पर हो रहे खर्च पर नज़र डालें कि किस तरह से उस पर खर्च किया जा रहा है और क्या उस से जनता का कोई कल्याण हो सकता है? गांव के लोगों के लिये इन्होंने mobile dispensaries बनाई हैं। एक jeep में एक डाक्टर अपने साथ एक lady डाक्टर को ले कर घूमता फिरता है। वह वहां जाता है जहां पर हस्पताल नहीं हैं। इस तरह से क्या वह लोगों का इलाज कर सकते हैं? अगर कोई मरीज़ जिस की हालत बड़ी serious हो चुकी हो उन के पास आये तो वह उस का इलाज नहीं कर सकते और सिवाये इस के कि वह उसे एक चिट लिख कर दे दें और कहें कि जाओ शहर के हस्पताल में orthopaedic surgeon के पास इलाज कराओ, और कुछ नहीं कर सकते। और जब वह शहर के हस्पताल में जाता है तो वहां उस के लिये जगह नहीं होती। मेरे कहने का मतलब यह है कि अगर सरकार यहां welfare state कायम करना चाहती है तो इसे उन departments की ओर अपना अधिक ध्यान देना चाहिये और उन पर अधिक व्यय करना चाहिये जिन से लोगों का कल्याण हो सकता है। इसे यह देखना चाहिये कि क्या नगरों के हस्पतालों में बिस्तर मिल सकते हैं या उन्हें बरामदे में फर्श पर ही लेटना पड़ता है। और अगर यह इन चीज़ों की तरफ ध्यान न देकर यहां एक करोड़ के करीब Assembly Chamber पर खर्च कर के उस का निर्माण करे और lake पर और सैर गाह बनाने पर खर्च करे तो इसे यह बात सोचनी चाहिये कि यह इस तरह से समाजवादी समाज का निर्माण नहीं कर सकती। यह एक सोचने का मसला है और यह एक असलियत है जिस की तरफ सरकार को ध्यान देना चाहिये। यही नहीं, स्पीकर साहिब, यहां पर अभी जो labour un-rest हुई और जो शोर मचा कि मज़दूर.....

**श्री अध्यक्ष** : आप Assembly Chamber के बनाने पर खर्च की बात कर रहे हैं लेकिन यहां हालत यह है कि Leader of the opposition को कमरा नहीं

[श्री अध्यक्ष]

दिया तो उन्होंने tent में जाने से इनकार कर दिया और वहां बैठने से इनकार कर दिया। (The hon. Member is criticising the expenditure provided for the construction of the Assembly Chamber, but here today the position is that the Leader of the Opposition refused to sit in a tent when he could not be given accommodation in the office building.)

**डाक्टर बलदेव प्रकाश** : स्पीकर साहिब, अगर कमरा available हो तो उन्हें मिलना ही चाहिये।

**श्री अध्यक्ष** : तो क्या लोक कल्याण कारी राज्य में मिनिस्टरों के बैठने के लिये भी कमरे न हों और वे tents में बाहर बैठें। (Does the hon. Member mean that in a welfare state the Ministers should have no rooms to sit and work and should be accommodated in the tents ?)

**डाक्टर बलदेव प्रकाश** : मैं तो समझता हूं कि इन की निस्बत जनता का कल्याण ज्यादा आवश्यक है।

तो, स्पीकर साहिब, मैं बता रहा था कि जब labour problem यहां हाउस के सामने आया और मंत्री महोदय को यह पता चला कि labour की हालत बहुत बुरी है तो इन्होंने 10 लाख रुपये lobour को loan देने के लिये sanction किये। यह problem एक दो महीने से बनी आ रही है। जो मज़दूर पहले एक महीना में एक सौ रुपये कमाता था वह आज कल 25 या 30 रुपये भी नहीं कमा सकता। अब जब कि उन में un-rest हुई तो अब आ कर हमारी सरकार की आंखें खुली हैं और इन्होंने 10 लाख रुपया loan के रूप में उन्हें देना स्वीकार किया है लेकिन अब भी इस loan के, उन गरीब मज़दूरों को पहुंचने में एक या दो महीने लगेंगे क्योंकि उन्हें इस के हासल करने में अभी कई शरायत पूरी करनी होंगी। उन्हें कहा जायेगा कि तुम्हें फलां फार्म भर कर देनी होगी, फलां surety देनी होगी और फलां 2 शर्तें पूरी करनी होंगी। तो इस तरह से दो तीन महीने में इस लोक कल्याणकारी सरकार की सहायता उन्हें पहुंचेगी। यह वैसी ही बात होगी जैसे एक बार पहले पटियाला रियास्त में हुआ था। वहां किसी के मकान को आग लग गई थी। आग के बुझाने के लिये सरकार से कहा गया और सरकार की तरफ से आग को बुझाने में मदद देने के लिये छः महीने लग गये थे जब कि उस जले हुए मकान की जगह नया मकान बन रहा था। इसी तरह से यह गरीब मज़दूर तो आज भूखे मर रहे हैं लेकिन सरकार की ओर से यह loan के रूप में सहायता उन्हें दो तीन महीने पश्चात पहुंचेगी। चाहिये तो यह कि यह सहायता उन्हें फौरी तौर पर दी जाये ताकि वे इससे लाभ उठा सकें।

अब मैं सदन का ध्यान Housing scheme की ओर दिलाता हूं। इस बजट में provision की गई है कि labour के लिये सूबा के अन्दर 1400 घर बनेंगे।

**श्री अध्यक्ष** : अब आप wind up कर लें। (Now, the hon. Members should wind up his speach)

**डाक्टर बलदेव प्रकाश** : मैं यह अर्ज़ कर रहा था कि हमारी सरकार यह चाहती है कि प्रान्त में हरेक को पढ़ने की सुविधा प्राप्त हो। हरेक के पास रहने के लिये मकान हो और हरेक के पास रोटी और कपड़ा पाने के साधन हों। तो मैं इस से यह पूछना चाहता हूं कि जब कि हमारे प्रान्त की लगभग दो करोड़ आबादी है तो केवल 1,400 मकान बनाने की इतनी थोड़ी provision से क्या बनेगा ? यानी करीब 15,000 की आबादी के लिये एक घर का प्रोविज़न है जिस के बारे में सरकार इतना कुछ कहती है। (घंटी) ।

12.00 noon

तो खैर, स्पीकर साहिब, मैं एक ही बात और कहूंगा। इन्होंने पिछले दिनों सेल टैक्स उन व्यापारियों से मांगा है जिन्होंने कि अपनी ही ब्रांचों को माल बाहर भेजा है, बेचा नहीं। फर्ज़ करो एक फर्म जालंधर में है। अगर यह फर्म अपनी ही ब्रांच को स्टेट से बाहर माल भेजे तो सरकार ने इस कानून की यह interpretation निकाली है कि उस माल पर भी सेल टैक्स देना पड़ेगा। और कब से देना पड़ेगा ? पिछले दो सालों से। यह नोटिस चले गए हैं कि एक महीने के अन्दर २ जमा कराओ। किसी से 20,000 और किसी से 30,000 रुपया मांगा गया है। हम यह नहीं कहते कि टैक्स नहीं लेना चाहिए। जरूर लेना चाहिए मगर कोई असूल तो होना चाहिए। माल बेचा तो नहीं, अपनी फर्म को भेजा है। न कोई नोटिस दिया, न कुछ और बताया। अब एक फर्म है जो 20,000 में रुपये अपना काम चलाती है। दो साल में तो हो सकता है कि उन्होंने लाखों का माल अपनी ब्रांच को भेजा हो। अब अगर उस पर सेल टैक्स देते हैं तो उन का तो कारोबार बंद हो जाता है। सरकार को चाहिए था कि अगर उस कानून का यही मतलब निकालना है तो आगे के लिए ऐसा करते, न कि पिछले दो सालों से यह टैक्स लिया जाता। आगे के लिये यह बात की जाती तो वह जो माल बाहर अपनी ब्रांच को भेजते उसी के मुताबिक हिसाब किताब करके बताते और पैसे लेते। मगर अब जो हालत पैदा हुई है इस में न तो व्यापारी का कसूर है, न आढ़ती वगैरह का है; बल्कि गलती तो सरकार की है कि उन को यह बात पहले नहीं बताई कि वह उस माल पर भी सेल टैक्स वसूल करें। इस तरह यकदम उन को सारा हिसाब किताब बना कर देने से तो उन में बेचैनी बढ़ती है। और यह जो वैलफेयर स्टेट का नारा लगाने वाली सरकार है यह व्यापारी कम्यूनिटी को खत्म करने पर तुली हुई है (घंटी) मैं एक बात और कहना चाहता था........

**श्री अध्यक्ष** : बस जी । (No please.)

**ਮੁਖ ਮੰਤ੍ਰੀ** (ਸਰਦਾਰ ਪ੍ਰਤਾਪ ਸਿੰਘ ਕੈਰੋਂ) : (Thumping by the Treasury Benches) ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਇਹ ਅਰਜ਼ ਕਰਨ ਲਗਾ ਹਾਂ ਕਿ ਆਪ ਦੀ position ਅਜਿਹੀ ਹੈ ਕਿ ਜਿਸ ਵਿਚ ਆਪ ਨੂੰ ਕਈ ਵਾਰ ਬੜੀ ਮੁਸ਼ਕਿਲ ਦਾ ਸਾਹਮਣਾ ਕਰਨਾ ਪੈਂਦਾ ਹੈ। ਮੈਂ ਇਸ ਗੱਲ ਨੂੰ ਚੰਗੀ ਤਰ੍ਹਾਂ ਮਹਿਸੂਸ ਕਰਦਾ ਹਾਂ ਪਰ ਜਿਹੜੀਆਂ ਗੱਲਾਂ ਇਥੇ ਹੋ ਚੁਕੀਆਂ ਹੋਣ ਉਨ੍ਹਾਂ ਦਾ ਕੁਦਰਤੀ ਤੌਰ ਤੇ ਕੁਝ

[ਮੁਖ ਮੰਤ੍ਰੀ ]

ਨਾ ਕੁਝ ਜ਼ਿਕਰ ਕਰਨਾ ਪੈਂਦਾ ਹੈ। ਸਚ ਪੁਛੋ ਤਾਂ ਜਦੋਂ ਆਪ ਦੇ ਚਿਹਰੇ ਵਲ ਵੇਖੀਦਾ ਹੈ ਤਾਂ ਇਕਦਮ ਆਪਣੀ ਜ਼ਿਮੇਦਾਰੀ ਦਾ ਇਹਸਾਸ ਹੋ ਜਾਂਦਾ ਹੈ ਅਤੇ ਦਿਲ ਨਹੀਂ ਕਰਦਾ ਕਿ ਅਸੀਂ ਕਿਸੇ ਅਜਿਹੀ ਗੱਲ ਦਾ ਇਥੇ ਜ਼ਿਕਰ ਕਰੀਏ। ਮੈਨੂੰ ਅਫਸੋਸ ਹੈ ਕਿ ਕੁਝ ਸੱਜਨਾਂ ਨੇ ਇਸ ਪਾਸਿਉਂ ਅਤੇ ਕੁਝ ਸਜਨਾਂ ਨੇ ਉਸ ਪਾਸਿਉਂ ਇਸ ਹਾਊਸ ਦੀ ਸ਼ਾਨ ਨੂੰ ਨੀਵੇਂ ਲਿਜਾਣ ਦੀ ਕੋਸ਼ਿਸ਼ ਕੀਤੀ ਹੈ। ਮੈਨੂੰ ਉਮੀਦ ਹੈ ਆਪ ਮੈਨੂੰ ਮਾਫ ਕਰੋਗੇ। ਮੇਰਾ ਦਿਲ ਇਹ ਗੱਲਾਂ ਕਰਨ ਨੂੰ ਨਹੀਂ ਕਰਦਾ ਇਸ ਲਈ ਮੈਂ ਜੋ ਗੱਲਾਂ ਕਰਾਂਗਾ ਬੜੇ ਸੰਕੋਚ ਨਾਲ ਕਰਾਂਗਾ ਪਰ ਫਿਰ ਵੀ ਕੁਝ ਨੁਕਤੇ ਆਪਣੇ ਇਨ੍ਹਾਂ ਦੋਸਤਾਂ ਨੂੰ ਚੰਗੀ ਤਰ੍ਹਾਂ ਸਮਝਾਉਣ ਵਿਚ ਹੋ ਸਕਦਾ ਹੈ ਮੈਂ ਕੁਝ ਇਧਰ ਉਧਰ ਹੋ ਜਾਵਾਂ ਪਰ ਅਜਿਹਾ ਕਰਨ ਲਈ ਦਿਲ ਨਹੀਂ ਚਾਹੁੰਦਾ। ਦਿਲ ਤਾਂ ਇਹੀ ਚਾਹੁੰਦਾ ਹੈ ਕਿ ਇਸ House ਦੀ ਇਜ਼ਤ ਵਧੇ, ਆਪਦਾ ਮਾਨ ਵਧੇ ਅਤੇ ਦੂਜੇ ਸੂਬਿਆਂ ਦੇ ਮੁਕਾਬਲੇ ਵਿਚ ਤੱਰਕੀ ਕਰੇ। (Hear, hear) ਸਪੀਕਰ ਸਾਹਿਬ, ਇਥੇ ਇਸ ਬਹਿਸ ਲਈ 4 ਦੀ ਬਜਾਏ 5 ਦਿਨ ਜੋ ਕੀਤੇ ਗਏ ਹਨ ਉਹ ਇਸ ਕਰਕੇ ਕੀਤੇ ਗਏ ਹਨ, ਤਾਕਿ ਜਿਸ ਤਰ੍ਹਾਂ ਕਿ ਕੁਝ ਸਾਹਿਬਾਨ ਨੇ ਆਪਣੀਆਂ ਤਕਰੀਰਾਂ ਵਿਚ ਕੀਤਾ ਹੈ, ਕਿ ਉਹ ਆਪਣੇ ਦਿਲ ਦਾ ਗੰਦਾ ਉਬਾਲ ਕਢ ਸਕਣ। ਮੇਰੇ ਸਾਥੀ ਡਾਕਟਰ ਗੋਪੀ ਚੰਦ ਜੀ ਨੇ ਜੋ speech ਇਥੇ ਪੜ੍ਹੀ ਹੈ ਉਹ ਇਕ ਅਜਿਹੀ speech ਹੈ ਜੋ ਤਦ ਤਕ ਰਹੇਗੀ ਜਦ ਤਕ ਪੰਜਾਬ ਰਹੇਗਾ, ਇਹ ਤੱਰਕੀ ਦੀਆਂ figures ਰਹਿਣਗੀਆਂ। ਜੋ ਤੱਰਕੀ ਪਿਛਲੇ ਸਾਲ ਵਿਚ ਕੀਤੀ ਉਹ ਥੋੜੇ ਲਫਜ਼ਾਂ ਵਿਚ ਅਤੇ ਜੋ ਅਗੇ ਨੂੰ ਕਰਨੀ ਹੈ ਉਹ detail ਵਿਚ ਇਸ ਵਿਚ ਦਸੀ ਗਈ ਹੈ। ਇਹ ਤਾਂ ਪੰਜਾਬ ਦਾ ਸਿਰ ਉੱਚਾ ਕਰਨ ਵਾਲੀ ਹੈ। ਇਸੇ ਕਰਕੇ ਲੋਕਾਂ ਨੇ ਇਸ ਵਲ ਬਹੁਤਾ ਧਿਆਨ ਨਹੀਂ ਦਿਤਾ ਕਿ ਪੰਜਾਬ ਦਾ ਸਿਰ ਤਾਂ ਉਚਾ ਹੋ ਹੀ ਰਿਹਾ ਹੈ ਇਨ੍ਹਾਂ ਦੋਸਤਾਂ ਨੇ ਆਪਣੀਆਂ ਤਕਰੀਰਾਂ ਵਿਚ Resources and Retrenchment Committee ਦਾ ਨਾਮ ਲੈ ਲਿਆ ਜਾਂ ਕਿਸੇ ਹੋਰ ਚੀਜ਼ ਦਾ ਜਾਂ ਇਸ ਦੇ ਕਿਸੇ ਫਿਕਰੇ ਦਾ ਜ਼ਿਕਰ ਕਰ ਦਿਤਾ ਪਰ ਇਹ ਤਾਂ budget ਤੇ discussion ਨਹੀਂ ਅਖਵਾਉਂਦੀ। ਆਪ ਦੇਖ ਲਓ ਕਿ ਇਨ੍ਹਾਂ ਨੇ ਜੋ speeches ਕੀਤੀਆਂ ਹਨ ਉਨ੍ਹਾਂ ਵਿਚ ਜੋ criticism ਹੋਈ ਉਹ ਕਿਤਨੀ ਕੁ relevant ਸੀ। ਮੈਂ, ਜਨਾਬ, ਇਨ੍ਹਾਂ ਨੂੰ ਇਕ ਗੱਲ ਦਸਦਾ ਹਾਂ। 1950-51 ਤੋਂ ਲੈਕੇ ਯਾਨੀ ਜਦ ਤੋਂ ਪਹਿਲੀ ਪੰਜ-ਸਾਲਾ ਪਲਾਨ ਸ਼ੁਰੂ ਹੋਈ ਸੀ 1960-61 ਤਕ development ਦੇ ਕੰਮ ਕਰਨ ਵਾਲੇ ਮਹਿਕਮਿਆਂ ਵਿਚ ਇਕ per cent ਨਹੀਂ, 20 percent ਨਹੀਂ; 100 per cent ਨਹੀਂ, 200 ਜਾਂ 300 per cent ਵੀ ਨਹੀਂ ਬਲਕਿ 375 per cent ਤੱਰਕੀ ਹੋਈ ਹੈ। (ਤਾੜੀਆਂ) ਇਹ ਪੰਜਾਬ ਦੀ ਸ਼ਾਨ ਉਚੀ ਕਰਨ ਵਾਲੀ ਗੱਲ ਹੈ। ਕੁਝ ਸਜਨਾਂ ਨੇ ਇਸ ਪਾਸਿਉਂ ਅਤੇ ਕੁਝ ਨੇ, ਉਧਰੋਂ ਸਾਰਿਆਂ ਨੇ ਨਹੀਂ, ਇਹ impression ਦੇਣ ਦੀ ਕੋਸ਼ਿਸ਼ ਕੀਤੀ ਹੈ ਕਿ ਪੰਜਾਬ ਵਿਚ ਤਾਂ ਗੰਦ ਹੀ ਗੰਦ ਹੈ ਕੋਈ ਚੰਗੀ ਗੱਲ ਨਹੀਂ ਸ਼ਹਿਰ ਨੀਚੇ ਨੂੰ ਜਾ ਰਹੇ ਹਨ ਹਨੇਰਗਰਦੀ, nepotism ਅਤੇ favouritism ਪਈ ਹੋਈ ਹੈ। ਇਸ ਬਾਰੇ ਇਹ ਗੱਲ ਦਸ ਦੇਵਾਂ ਕਿ ਜੋ ਲੋਕ ਬਾਹਰਲੇ ਸੂਬਿਆਂ ਤੋਂ ਆਏ ਅਤੇ ਜਿਨ੍ਹਾਂ ਨੇ ਇਸ State ਦੇ ਚੱਕਰ ਲਗਾਏ ਉਨ੍ਹਾਂ ਨੇ ਮੈਨੂੰ complementary ਚਿੱਠੀਆਂ ਘੱਲੀਆਂ ਹਨ ਕਿ ਜੋ ਪੰਜਾਬ ਵਿਚ ਤੱਰਕੀ ਦੇਖੀ ਹੈ ਉਹ ਕਿਤੇ ਹੋਰ ਨਹੀਂ ਦੇਖੀ।

(ਤਾੜੀਆਂ) ਪੰਜਾਬ ਸ਼ਾਨਦਾਰ ਤਰੱਕੀ ਦੇ ਰਸਤੇ ਤੇ ਜਾ ਰਿਹਾ ਹੈ। ਖਰਚ ਪੁਲਿਸ ਤੇ ਨਹੀਂ ਵਧਿਆ। ਖਰਚ ਵਧਿਆ ਹੈ ਤਾਂ beneficient departments ਤੇ ਵਧਿਆ ਹੈ। ਇਹ ਗੱਲ ਤੁਸੀਂ ਜਾਣਦੇ ਹੋ ਕਿ ਜਦੋਂ ਕੋਈ civilised ਦੇਸ਼ ਆਜ਼ਾਦ ਹੁੰਦਾ ਹੈ ਤਾਂ ਉਥੇ ਬਹੁਤੀ ਖੁਲ੍ਹ ਆਉਂਦੀ ਹੈ ਹਰ ਚੀਜ਼ ਦੀ excise ਦੇ crimes ਵਧਦੇ ਹਨ। ਇਥੇ ਬਦਕਿਸਮਤੀ ਨਾਲ ਪਾਕਿਸਤਾਨ ਬਣ ਜਾਣ ਨਾਲ Persia ਦਾ ਸਾਰਾ ਸੋਨਾ, ਅਰਬ ਮੁਲਕਾਂ ਦਾ ਸਾਰਾ ਸੋਨਾ ਪਾਕਿਸਤਾਨ ਰਾਹੀਂ trickle ਹੋ ਕੇ ਆਉਣ ਲਗ ਪਿਆ। ਕੁਝ ਸਮੁੰਦਰ ਰਾਹੀਂ ਬੰਦਰਗਾਹਾਂ ਤੇ ਆਉਂਦਾ ਸੀ, ਕੁਝ ਹਵਾਈ ਜਹਾਜ਼ਾਂ, ਸਮੁੰਦਰੀ ਜਹਾਜ਼ਾਂ, ਰੇਲ ਤੇ ਜਾਂ ਪੈਦਲ ਵੀ ਆਉਣ ਲਗ ਪਿਆ, ਮੋਟਰਾਂ ਅਤੇ cycles ਤੇ ਵੀ ਆਉਣ ਲਗ ਪਿਆ। ਇਹ ਕੰਮ ਕਰਨ ਵਾਲਿਆਂ ਨੂੰ ਤਾਂ ਸਮਝੋ ਇਕ ਨਵਾਂ ਵਪਾਰ ਲਭ ਪਿਆ। ਪੰਜਾਬ ਸਰਕਾਰ ਨੂੰ ਇਸ ਮਸਲੇ ਨਾਲ ਵੀ ਦੋ ਹੱਥ ਕਰਨੇ ਪਏ। ਮੈਂ ਅਰਜ਼ ਕਰਦਾ ਹਾਂ ਕਿ ਇਹ ਬਜਟ ਸ਼ਾਨਦਾਰ ਹੈ। ਇਕ ਇਕ ਤਰੱਕੀ ਦੇ ਕੰਮ ਨੂੰ ਲੈ ਲਓ। ਹਸਪਤਾਲਾਂ ਨੂੰ ਲੈ ਲਓ। Veterinary ਮਹਿਕਮੇ ਨੂੰ ਲਓ। ਕਿੰਨੀਆਂ ਨਵੀਆਂ dispensaries ਖੋਲ੍ਹੀਆਂ ਹਨ, ਕਿੰਨੀਆਂ raise ਕੀਤੀਆਂ ਹਨ। Education ਦੇ ਕੰਮ ਨੂੰ ਲੈ ਲਓ। ਪੰਜਾਬੀ ਸੰਸਾਰ ਵਿਚ ਕਿਸੇ ਕੋਲੋਂ ਨਹੀਂ ਮਰ ਸਕਦਾ ਕਿਉਂਕਿ ਉਸ ਵਿਚ ਖੂਨ ਹੈ, ਜਾਨ ਹੈ, ਦਿਮਾਗ਼ ਹੈ ਅਤੇ ਉਹ ਸਮਝਦਾ ਹੈ ਕਿ ਆਪਣੇ ਹੱਥ ਨਾਲ ਕੰਮ ਕਰਨ ਵਿਚ ਹੀ ਬਰਕਤ ਹੈ ਅਤੇ ਹਰ ਕੰਮ ਕਰਨ ਲਈ ਤਿਆਰ ਰਹਿੰਦਾ ਹੈ, dignity of labour ਨੂੰ ਪਿਆਰ ਕਰਦਾ ਹੈ। ਪੰਜਾਬੀ ਅਨਪੜ੍ਹ ਜ਼ਰੂਰ ਹੈ ਪਰ ਡਰਦਾ ਨਹੀਂ। ਅਨਪੜ੍ਹ ਹੁੰਦੇ ਹੋਏ ਵੀ ਝੁੱਗੀਆਂ ਵੇਚ ਕੇ ਦੁਨੀਆਂ ਦੇ ਮੁਕਾਬਲੇ ਵਿਚ ਨਿਕਲ ਪੈਂਦਾ ਹੈ। ਉਹ ਅਰਜਨਟਾਈਨਾ, ਮੈਕਸੀਕੋ, ਇੰਗਲੈਂਡ, ਨਿਊਜ਼ੀਲੈਂਡ, ਅਮਰੀਕਾ, ਆਸਟ੍ਰੇਲੀਆ, ਅਫਰੀਕਾ ਆਦਿ ਸਾਰੇ ਦੇਸ਼ਾਂ ਵਿਚ ਪਹੁੰਚਦਾ ਹੈ। ਉਸ ਵਿਚ vitality ਬਹੁਤ ਜ਼ਿਆਦਾ ਹੈ, ਹਿੰਮਤ ਬਹੁਤ ਜ਼ਿਆਦਾ ਹੈ। ਉਸ ਨੂੰ ਵਿਦਿਆ ਦੇਣ ਲਈ ਅਠਵੀਂ ਜਮਾਤ ਤਕ ਤਾਲੀਮ ਮੁਫਤ ਕਰ ਦਿਤੀ ਹੈ। ਇਸੇ ਤਰ੍ਹਾਂ ਅਸੀਂ ਹੋਰ ਬਹੁਤ ਸਾਰੀਆਂ ਗੱਲਾਂ ਵੀ ਪੰਜਾਬੀ ਨੂੰ ਸੁਰਜੀਤ, ਮਜ਼ਬੂਤ ਅਤੇ ਹੋਰ ਕਾਮਯਾਬ ਕਰਨ ਲਈ ਕਰ ਰਹੇ ਹਾਂ। ਮੈਂ ਅਰਜ਼ ਕਰਦਾ ਹਾਂ ਕਿ ਕਿਸੇ ਪਹਿਲ੍ਹ ਤੋਂ ਦੇਖ ਲਉ। ਕਹਿੰਦੇ ਹਨ industry ਵਲ ਧਿਆਨ ਨਹੀਂ ਦਿੰਦੇ। ਮੈਂ ਇਸ ਵੇਲੇ ਕੁਝ ਨਹੀਂ ਕਹਿੰਦਾ ਪਰ 2, 4 ਦਿਨਾਂ ਅੰਦਰ ਅੰਦਰ ਸਾਡੇ ਬਜ਼ੁਰਗ ਸਾਥੀ ਡਾਕਟਰ ਗੋਪੀ ਚੰਦ ਅਤੇ ਪੰਡਤ ਮੋਹਨ ਲਾਲ incharge industries ਆਪ ਨੂੰ ਦਸਣਗੇ ਕਿ ਅਸੀਂ ਇਸ ਪੱਖ ਵਿਚ ਕੀ ਕੁਝ ਕੀਤਾ ਹੈ ਅਤੇ industry ਕਿਸ ਤਰ੍ਹਾਂ ਤਰੱਕੀ ਕਰ ਰਹੀ ਹੈ। ਆਪ ਨੂੰ ਗਿਆਨ ਹੋ ਜਾਵੇਗਾ ਕਿ ਪੰਜਾਬ ਸਰਕਾਰ ਹਰ ਸਾਲ industry ਨੂੰ ਅਗੇ ਵਧਾਉਣ ਲਈ ਕਿੰਨੀ ਮਦਦ ਦਿੰਦੀ ਹੈ।

ਤੁਸੀਂ ਇਨ੍ਹਾਂ ਤੋਂ ਇਲਾਵਾ ਹੋਰ figures ਪੜ੍ਹ ਕੇ ਵੇਖ ਲਵੋ। ਖਾਦੀ ਦੀਆਂ figures ਪੜ੍ਹ ਕੇ ਵੇਖ ਲਓ ਕਿ ਕਿਸ ਤਰ੍ਹਾਂ ਮੇਰੇ ਸੂਬੇ ਨੇ ਤਰਕੀ ਕੀਤੀ ਹੈ। Small-scale Industry ਦੀ ਤਰੱਕੀ ਬਾਰੇ ਪੜ੍ਹ ਕੇ ਵੇਖ ਲਓ। ਇਹ ਸਾਰੀਆਂ ਗੱਲਾਂ ਜਦੋਂ ਤੁਸੀਂ ਆਪ ਪੜ੍ਹ ਕੇ ਵੇਖੋਗੇ ਤਾਂ ਪਤਾ ਲਗੇਗਾ ਕਿ ਅਸੀਂ industry ਦੇ ਸਬੰਧ ਵਿਚ ਕਿੰਨੀ ਤਰੱਕੀ ਕਰ ਸਕੇ ਹਾਂ।

ਮੈਨੂੰ ਮੇਰੇ ਇਕ ਵੀਰ ਨੇ ਮੇਹਣਾ ਮਾਰਿਆ ਕਿ ਸਾਡੇ ਹਸਪਤਾਲਾਂ ਵਿਚ ਬਿਸਤਰੇ ਭੰਜੇ ਪਏ ਹੋਏ ਹਨ। ਠੀਕ ਹੈ, ਇਸ ਤਰ੍ਹਾਂ ਵੀ ਹੋਇਆ ਹੋਵੇਗਾ ਕਿਧਰੇ ਕਿਉਂਕਿ

[ਮੁਖ ਮੰਤ੍ਰੀ]

ਮਰੀਜ਼ਾਂ ਨੂੰ ਵਾਪਸ ਨਹੀਂ ਮੋੜਿਆ ਜਾ ਸਕਦਾ, ਉਨ੍ਹਾਂ ਦਾ ਇਲਾਜ ਕਰਨਾ ਪੈਂਦਾ ਹੈ। ਇਸ ਸਬੰਧ ਵਿਚ ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਇਨ੍ਹਾਂ ਨੂੰ ਕਹਾਂਗਾ ਕਿ ਤੁਸੀਂ ਐਜੀਟੇਸ਼ਨਾਂ ਕਰਨੀਆਂ ਛੱਡ ਦਿਓ ਜੋ ਕਰੋੜ ਦੋ ਕਰੋੜ ਇਸ ਪੱਖ ਵਲੋਂ ਬਚੇਗਾ ਉਹ ਮੈਂ ਹਸਪਤਾਲਾਂ ਤੇ ਲਾ ਦਿਆਂਗਾ (ਪ੍ਰਸੰਸਾ)। ਨਿੱਕੀ ਜਿਹੀ ਗੱਲ ਦੀ ਡਾਰ ਨਾ ਬਣਾ ਦਿਆ ਕਰੋ। ਜ਼ਰਾ ਜਿੰਨੀ ਗੱਲ ਹੋਈ ਤਾਂ ਦੂਰ ਦੂਰ ਟੈਲੀਫੋਨਾਂ ਰਾਹੀਂ ਪ੍ਰੋਪੇਗੰਡਾ ਕਰਨਾ ਸ਼ੁਰੂ ਕਰ ਦਿਤਾ ਕਿ ਵੇਖੋ ਕੀ ਹੋ ਗਿਆ ਹੈ ਪੰਜਾਬ ਵਿਚ। ਕਹਿ ਦਿੰਦੇ ਹੋ ਕਿ ਅੰਮ੍ਰਿਤਸਰ ਵਿਚ ਕੀ ਹੋ ਗਿਆ ਹੈ। ਕੁਝ ਤਾਂ ਖਿਆਲ ਕਰਿਆ ਕਰੋ ਕਿ ਕਿਸ ਤਰ੍ਹਾਂ ਦੀ ਗੱਲ ਹੈ ਅਤੇ ਕਿਥੋਂ ਤਕ ਉਸ ਨੂੰ ਵਧਾਇਆ ਜਾ ਰਿਹਾ ਹੈ। ਇਹ ਠੀਕ ਹੈ ਤੁਸੀਂ ਇਹ ਕਹਿ ਸਕਦੇ ਹੋ ਕਿ ਅਸੀਂ ਤਾਂ ਅਪੋਜ਼ੀਸ਼ਨ ਵਾਲੇ ਹਾਂ ਅਤੇ ਅਪੋਜ਼ੀਸ਼ਨ ਦਾ ਕੰਮ ਹੁੰਦਾ ਹੈ, ਨੁਕਤਾ-ਚੀਨੀ ਕਰਨ ਦਾ, ਪਰ ਜੇਕਰ ਅਪੋਜ਼ੀਸ਼ਨ ਵਿਚ ਹੋ ਤਾਂ ਪੰਜਾਬ ਦੇ ਸ਼ਹਿਰੀ ਤਾਂ ਹੋ। ਜੇਕਰ ਅਪੋਜ਼ੀਸ਼ਨ ਵਿਚ ਹੋ ਤਾਂ ਆਪਣੀ ਜ਼ਿਮੇਵਾਰੀ ਤਾਂ ਜਾਣਦੇ ਹੀ ਹੋ। ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਹਸਪਤਾਲਾਂ ਦੀ ਕਮੀ ਹੈ ਅਤੇ ਮਰੀਜ਼ ਵਧ ਗਏ ਹਨ। ਕੀ ਅੰਗ੍ਰੇਜ਼ ਦੇ ਸਮੇਂ ਤੋਂ ਹੁਣ ਤਕ ਮਰੀਜ਼ਾਂ ਦੀ ਗਿਣਤੀ ਵਧ ਗਈ ਹੈ? ਨਹੀਂ, ਨਹੀਂ, ਇਹ ਗੱਲ ਨਹੀਂ। ਅਗੇ ਮਰੀਜ਼ ਘਰੀਂ ਮਰ ਜਾਂਦੇ ਸਨ। ਉਨ੍ਹਾਂ ਵਿਚ ਹਿੰਮਤ ਨਹੀਂ ਸੀ ਹੁੰਦੀ ਹਸਪਤਾਲਾਂ ਵਿਚ ਜਾਣ ਦੀ ਅਤੇ ਉਨ੍ਹਾਂ ਨੂੰ ਦਾਖਲਾ ਨਹੀਂ ਸੀ ਮਿਲ ਸਕਦਾ। ਫਿਰ ਉਹ ਅਜਿਹੇ ਲੋਕਾਂ ਪਾਸੋਂ ਔਰ ਤੌਰ ਕਰਦੇ ਸਨ ਜੋ ਆਪਣੇ ਆਪ ਨੂੰ ਹਕੀਮ ਜਾਂ ਵੈਦ ਅਖਵਾਂਦੇ ਸਨ ਪਰ ਜੋ ਅਸਲ ਵਿਚ ਹਕੀਮੀ ਜਾਂ ਵੈਦਗੀਰੀ ਤੋਂ ਜਾਣੂੰ ਨਹੀਂ ਸਨ। ਇਸ ਤਰ੍ਹਾਂ ਅਣਜਾਣਾਂ ਪਾਸੋਂ ਦਵਾ ਦਾਰੂ ਕਰਕੇ ਉਹ ਆਪਣਾ ਜੀਵਨ ਖਤਮ ਕਰ ਲੈਂਦੇ ਸਨ। ਪਰ ਅੱਜ ਇਹ ਹਾਲਤ ਨਹੀਂ। ਹਰ ਕੋਈ ਹਸਪਤਾਲ ਵਿਚ ਆ ਸਕਦਾ ਹੈ। ਇਹ ਠੀਕ ਹੈ ਕਿ ਹਸਪਤਾਲਾਂ ਦੀ ਗਿਣਤੀ ਘੱਟ ਹੈ ਅਤੇ ਮੈਨੂੰ ਆਪ ਨੂੰ ਇਸ ਬਾਰੇ ਧਿਆਨ ਹੈ ਅਤੇ ਫਿਕਰ ਹੈ। ਇਸੇ ਲਈ 524 ਹੋਰ ਬਿਸਤਰੇ ਅੰਮ੍ਰਿਤਸਰ ਦੇ ਹਸਪਤਾਲ ਵਿਚ ਅਤੇ 432 ਪਟਿਆਲੇ ਦੇ ਹਸਪਤਾਲ ਵਿਚ ਵਧਾਏ ਜਾ ਰਹੇ ਹਨ (ਪ੍ਰਸੰਸਾ)। ਕਿਹਾ ਗਿਆ ਕਿ ਆਪ੍ਰੇਸ਼ਨ ਨਹੀਂ ਕੀਤੇ ਜਾਂਦੇ। ਹਰਨੀਆਂ ਦਾ ਆਪ੍ਰੇਸ਼ਨ ਇਸ ਲਈ ਫੌਰਨ ਨਹੀਂ ਕੀਤਾ ਜਾਂਦਾ ਕਿ ਆਪ੍ਰੇਸ਼ਨ ਕਰਾਉਣ ਵਾਲਾ ਇਸ ਲਈ ਤਿਆਰ ਹੋ ਜਾਵੇ। ਕਿਹਾ ਗਿਆ ਕਿ ਜੇਕਰ ਕੋਈ ਗ਼ਰੀਬ ਹੋਵੇ ਤਾਂ ਉਸ ਦਾ ਆਪ੍ਰੇਸ਼ਨ ਨਹੀਂ ਕੀਤਾ ਜਾਂਦਾ, ਇਹ ਬਿਲਕੁਲ ਗਲਤ ਹੈ। ਉਸ ਦਾ ਆਪ੍ਰੇਸ਼ਨ ਇਸ ਲਈ ਫੌਰਨ ਨਹੀਂ ਕੀਤਾ ਜਾਂਦਾ ਕਿ ਉਸ ਵਿਚ ਖੂਨ ਨਹੀਂ। ਡਾਕਟਰ ਉਸ ਨੂੰ ਕਹਿੰਦਾ ਹੈ ਜ਼ਰਾ ਤਕੜਾ ਹੋ ਲੈ, ਇਹ ਲੈ ਵਿਟਾਮਿਨ ਇਨ੍ਹਾਂ ਨੂੰ ਖਾ ਅਤੇ ਜ਼ਰਾ ਆਰਾਮ ਕਰ ਤਾਂ ਜੋ ਤੇਰਾ ਸਰੀਰ ਆਪ੍ਰੇਸ਼ਨ ਦਾ knife ਸਹਿਣ ਜੋਗਾ ਬਣ ਜਾਵੇ। ਇਹ ਕੋਈ ਅੱਖਾਂ ਦੇ ਕੁੱਕਰੇ ਤਾਂ ਨਹੀਂ ਕਿ ਇਕੋ ਦਿਨ ਵਿਚ 523 ਆਪ੍ਰੇਸ਼ਨ ਕਰ ਦਿਤੇ ਜਾਣ। ਮੈਨੂੰ ਇਸ ਪਾਸੇ ਦਾ ਪਤਾ ਹੈ। ਤੁਸੀਂ ਭਾਵੇਂ ਇਨ੍ਹਾਂ ਅਸਲੀਅਤਾਂ ਤੋਂ ਅੱਖਾਂ ਮੀਟ ਕੇ ਗੱਲਾਂ ਕਰੀ ਜਾਓ।

ਇਹ ਬਜਟ ਜੋ ਮੇਰੀ ਸਰਕਾਰ ਨੇ ਪੇਸ਼ ਕੀਤਾ ਹੈ ਇਹ ਇਕ movement ਹੈ। ਇਸ ਵਿਚ ਸੂਬੇ ਦੀ ਤਰਕੀ ਸਾਫ ਨਜ਼ਰ ਆਉਂਦੀ ਹੈ। ਤੁਸੀਂ ਇਸ ਦੀ ਉਲਟੇ ਢੰਗ ਨਾਲ ਤਾਰੀਫ ਕਰਦੇ ਹੋ। ਜੇਕਰ ਸੂਬੇ ਦੀ ਤਰੱਕੀ ਦਾ ਫਿਕਰ ਹੁੰਦਾ ਤਾਂ ਤੁਸੀਂ ਕੋਈ ਉਸਾਰੂ ਸਕੀਮਾਂ ਪੇਸ਼ ਕਰਦੇ। ਖਿਆਲ ਸੀ ਕਿ ਤੁਹਾਡੇ ਵਲੋਂ constructive

criticism ਆਵੇਗਾ ਜਿਸ ਨਾਲ ਅਸੀਂ ਸੂਬੇ ਨੂੰ ਅਗਾਂਹ ਲੈ ਜਾਣ ਵਿਚ ਸਹਾਇਤਾ ਲਵਾਂਗੇ । ਤੁਹਾਨੂੰ ਵਕਤ ਦਿਤਾ ਗਿਆ ਬਜਟ ਤੇ ਵਿਚਾਰ ਪੇਸ਼ ਕਰਨ ਦਾ । ਤੁਸੀਂ ਨੁਕਤਾਚੀਨੀ ਕੀਤੀ, ਪਰ ਕੋਈ ਉਸਾਰੂ ਸਕੀਮ ਸਾਡੇ ਸਾਹਮਣੇ ਰਖਣ ਤੋਂ ਝਕੇ ਕਿਉਂ ਹੋ । ਤੁਸੀਂ ਇਹ ਕਹਿ ਦਿਤਾ ਕਿ ਟੈਕਸ ਨਹੀਂ ਲਾਇਆ ਇਸ ਲਈ ਵਧਾਈ ਦਿੰਦੇ ਹਾਂ । ਇਸ ਤਰ੍ਹਾਂ ਦੀ ਵਧਾਈ ਤੁਸੀਂ ਆਪਣੇ ਪਾਸ ਰੱਖੋ । ਤੁਸੀਂ ਵਧਾਈ ਦਿਉ ਤਰੱਕੀ ਦੇ ਕੰਮਾਂ ਨੂੰ ਵੇਖ ਕੇ, ਜੇਕਰ ਅਸੀਂ ਕੋਈ ਤਰੱਕੀ ਕੀਤੀ ਹੈ ਤਾਂ ਵਧਾਈ ਦਿਓ । ਟੈਕਸ ਲਾਉਣਾ ਜਾਂ ਨਾ ਲਾਉਣਾ ਇਸ ਗੱਲ ਤੇ ਵਧਾਈ ਦੀ ਲੋੜ ਨਹੀਂ । ਇਹ ਤਾਂ ਸਰਕਾਰ ਦੀ ਮਰਜ਼ੀ ਤੇ ਹੈ ਅਤੇ ਸਰਕਾਰ ਨੇ ਆਪ ਵੇਖਣਾ ਹੈ ਕਿ ਕਿਸ ਤਰ੍ਹਾਂ ਇਨ੍ਹਾਂ ਟੈਕਸਾਂ ਦੀ ਲੋੜ ਹੈ । Expanding developmental economy ਲਈ ਟੈਕਸ ਜ਼ਰੂਰੀ ਹੋ ਜਾਂਦੇ ਹਨ ।

ਮੇਰੇ ਦਿਲ ਵਿਚ ਨਿਮਰਤਾ ਹੈ, ਲੋਕਾਂ ਲਈ ਪਿਆਰ ਹੈ । ਮੇਰੇ ਦਿਲ ਵਿਚੋਂ ਕਦੀ ਝੂਠ ਨਹੀਂ ਨਿਕਲ ਸਕਦਾ ਤੁਸੀਂ ਜਿੰਨਾ ਮਰਜ਼ੀ ਕਹਿ ਲਓ । ਇਹ ਕਹਿ ਦਿਤਾ ਕਿ ਪਰਤਾਪ ਸਿੰਘ ਨੇ ਗੁਰਦਵਾਰਿਆਂ ਦੀਆਂ ਚੋਣਾਂ ਵਿਚ ਹਿਸਾ ਲਿਆ ਅਤੇ ਆਪਣੇ ਪੱਖ ਨੂੰ ਸਿੱਧ ਕਰਨ ਲਈ ਦਲੀਲ, ਸਪੀਕਰ ਸਾਹਿਬ, ਵੇਖੋ ਕੀ ਦਿੰਦੇ ਹਨ ਕਿ ਇਸੇ ਲਈ Betterment Levy postpone ਕਰ ਦਿਤੀ ਗਈ, ਇਸ ਖਿਆਲ ਨੂੰ ਸਾਹਮਣੇ ਰਖ ਕੇ ਕਿ ਇਹ ਗੁਰਦਵਾਰਾ ਚੋਣਾਂ ਵਿਚ ਮਦਦ ਕਰਨਗੇ ਸਮਝੌਤਾ ਕਰ ਲਿਆ ਪਰ ਗੱਲ ਇਸ ਤਰ੍ਹਾਂ ਸੀ ਕਿ ਉਨ੍ਹਾਂ ਦੀ ਫੂਕ ਨਿਕਲ ਰਹੀ ਸੀ । 8 ਕਰੋੜ ਦਾ ਕਰਜ਼ਾ ਉਨ੍ਹਾਂ ਪਾਸੋਂ ਵਸੂਲ ਕਰਨਾ ਸੀ ਅਸੀਂ ਇਹ ਨਹੀਂ ਚਾਹੁੰਦੇ ਕਿ ਉਨ੍ਹਾਂ ਦੀ ਫੂਕ ਨਿਕਲ ਜਾਵੇ ਸਗੋਂ ਅਸੀਂ ਹਰ ਇਕ ਦੀ ਮਦਦ ਲਈ ਤਿਆਰ ਹਾਂ । ਇਸੇ ਤਰ੍ਹਾਂ ਅਸੀਂ ਇਕ ਕਰੋੜ ਜਾਂ ਡੇਢ ਕਰੋੜ ਰੁਪਿਆ ਤਕਾਵੀਆਂ ਦਾ ਲੈਣਾ ਸੀ । ਤਿੰਨ ਕਰੋੜ ਉਗਰਾਹ ਚੁਕੇ ਹਾਂ ਅਤੇ ਉਗ੍ਰਾਹੀ ਤੁਰੀ ਹੀ ਜਾਂਦੀ ਹੈ । Betterment Levy ਲੈਣੀ ਹੈ ਜਾਂ ਨਹੀਂ ਇਸ ਦਾ ਸੰਬੰਧ ਕਿਸੇ ਚੋਣਾਂ ਨਾਲ ਨਹੀਂ । ਹੁਣ ਬਾਰਸ਼ਾਂ ਨਹੀਂ ਹੋਈਆਂ ਇਸ ਦੇ ਇਵਜ਼ ਵਿਚ ਕੁਝ ਕਰਨਾ ਹੀ ਸੀ । ਇਸ ਲਈ ਮੈਂ ਕਹਾਂਗਾ ਕਿ ਜਦੋਂ ਚੀਫ਼ ਮਨਿਸਟਰ ਆਖੇ ਕਿ ਇਸ ਤਰ੍ਹਾਂ ਨਹੀਂ ਤਾਂ ਮੰਨ ਲਿਆ ਕਰੋ ਕਿ ਇਹ ਠੀਕ ਹੀ ਆਖਦਾ ਹੈ । ਫਿਰ ਕਹਿ ਦਿਤਾ ਕਿ ਸਰਕਾਰੀ ਅਫਸਰਾਂ ਨੇ ਇਨ੍ਹਾਂ ਚੋਣਾਂ ਵਿਚ ਹਿੱਸਾ ਲਿਆ । ਪਰ ਜਿੰਨਾਂ ਹਿੱਸਾ ਲਿਆ ਉਸ ਦਾ ਨਤੀਜਾ ਉਨ੍ਹਾਂ ਨੂੰ ਮਿਲ ਚੁਕਾ ਹੈ । ਸਾਰੀਆਂ ਗੱਲਾਂ ਨਿੰਦਾ ਭਰੀਆਂ ਕਰੀ ਜਾਣਾ ਠੀਕ ਨਹੀਂ । ਇੰਨੀ ਭਾਰੀ ਗਿਣਤੀ ਨਾਲ ਜਿੱਤਣ ਤੇ ਵੀ ਜੇਕਰ ਨਿੰਦਾ ਹੀ ਕਰੀ ਜਾਣੀ ਹੈ ਤਾਂ ਇਹ ਸਮਝਣਾ ਚਾਹੀਦਾ ਹੈ ਕਿ ਕੁਝ ਹੋਰ ਨੁਕਸ ਹੈ, ਇਹ ਨਹੀਂ । Anti-Kairon agitation ਤੇ ਲੜਾਈ ਲਈ ਨਿੰਦਾ ਕਰਦੇ ਹੋ ਤਾਂ ਹੋਰ ਗੱਲ ਹੈ । ਲੜਾਈ ਵਿਚਾਰਾਂ ਦੀ ਹੈ ਜਾਂ ਕਿਸੇ ਵੱਡੇ ਆਦਮੀ ਨੂੰ ਬਦਨਾਮ ਕਰਨ ਦੀ ਹੈ ਅਤੇ ਇਹ ਪਾਲਿਸੀ ਹੈ ਕਿ ਕਿਸੇ ਸੰਸਥਾ ਨੂੰ ਮਾਰਨ ਲਈ ਉਸ ਦੇ ਵੱਡੇ ਆਦਮੀ ਨੂੰ ਗਾਲ੍ਹਾਂ ਕਢਣੀਆਂ ਸ਼ੁਰੂ ਕਰ ਦਿਓ ਉਸ ਨੂੰ ਬਦਨਾਮ ਕਰੀ ਜਾਓ ਤਾਂ ਕੁਝ ਚਿਰ ਬਾਦ ਆਪਣੇ ਆਪ ਹੀ ਲੋਕ ਉਸ ਤੋਂ ਪਰੇ ਹਟਦੇ ਜਾਣਗੇ ।

ਇਥੇ ਕਹਿ ਦਿਤਾ ਕਿ ਮੈਂ ਮਾਸਟਰ ਤਾਰਾ ਸਿੰਘ ਦੀ ਗੋਦ ਵਿਚ ਬੈਠਾ ਅਤੇ ਫਿਰ ਡਾਕਟਰ ਗੋਪੀ ਚੰਦ ਦੀ ਗੋਦ ਵਿਚ । ਮੈਂ ਡਾਕਟਰ ਸਾਹਿਬ ਦੀ ਗੋਦ ਵਿਚ ਪਹਿਲਾਂ ਵੀ

[ਮੁਖ ਮੰਤ੍ਰੀ]

ਸਾਂ ਅਤੇ ਹੁਣ ਵੀ ਹਾਂ । ਉਨ੍ਹਾਂ ਨੇ ਮੈਨੂੰ ਚੀਫ ਮਨਿਸਟਰ ਬਣਾਈ ਰੱਖਿਆ ਹੈ । ਇਹ ਸਾਰੀ ਇਸ ਬੁੱਢੇ ਅਤੇ ਬਿਰਧ ਦੀ ਬਰਕਤ ਹੀ ਹੈ ਜਿਸ ਨੇ ਮੈਨੂੰ ਇੰਨਾ ਮਾਣ ਦਿਤਾ ਹੈ ਅਤੇ ਇਸੇ ਨੇ ਹੀ ਪੰਜਾਬ ਦੇ ਫਿਨਾਂਨਸ ਨੂੰ ਸੰਭਾਲਿਆ ਹੋਇਆ ਹੈ । ਮਾਸਟਰ ਤਾਰਾ ਸਿੰਘ ਜਦੋਂ 40, 45 ਸਾਲਾਂ ਦਾ ਸੀ, ਜਵਾਨ ਸੀ, ਉਹ ਪੱਕਾ ਦੇਸ਼-ਭਗਤ ਸੀ ਅਤੇ ਉਸ ਦੀ ਨੀਤੀ ਕਾਂਗਰਸ ਨਾਲ ਮਿਲਦੀ ਸੀ । ਮੈਂ ਉਨ੍ਹਾਂ ਨਾਲ ਰਿਹਾ । ਪਰ ਜਦੋਂ ਉਸ ਦੇ ਪੈਰ ਥਿੜਕੇ ਮੈਂ ਉਸਨੂੰ ਦੂਰੋਂ ਹੀ ਮੱਥਾ ਟੇਕ ਦਿਤਾ ਅਤੇ ਦਿਨੋ ਦਿਨ ਨਿਖੜਦਾ ਗਿਆ ਅਤੇ ਦੂਰ ਚਲਿਆ ਗਿਆ । ਪਰਤਾਪ ਸਿੰਘ ਨੇ ਜੇਕਰ ਮਾਸਟਰ ਤਾਰਾ ਸਿੰਘ ਨੂੰ ਛੱਡ ਦਿਤਾ ਤਾਂ ਇਸ ਲਈ ਕਿ ਉਸ ਦੀ ਨੀਤੀ ਹੋਰ ਹੋ ਗਈ ਅਤੇ ਉਸ ਦੀ ਨੀਤੀ communal ਬਣ ਗਈ ਅਤੇ ਦੇਸ਼ ਦੀ ਨੀਤੀ ਦੇ ਉਲਟ ਬਣ ਗਈ ਅਤੇ ਇਹ ਡਰ ਰਿਹਾ ਕਿ ਕਿਸੇ ਵੇਲੇ ਇਹ ਪਾਕਿਸਤਾਨ ਨਾਲ ਗੱਲ ਨਾ ਕਰ ਬਹੇ । ਜੇਕਰ ਕੋਈ ਬੁਗਜ਼ ਕਢਣ ਲਈ ਆਖਦੇ ਹੋ ਤਾਂ ਹੋਰ ਗੱਲ ਹੈ । ਜੇਕਰ ਅੰਦਰ ਬੁਗਜ਼ ਹੋਏ ਤਾਂ ਬਾਹਰੋਂ ਜੱਫੀਆਂ ਪਾਉਣ ਨਾਲ loyalty ਨਹੀਂ ਹੋ ਜਾਂਦੀ । Loyalty ਆਖਣ ਨਾਲ ਨਹੀਂ, ਦੇਣ ਨਾਲ ਹੁੰਦੀ ਹੈ । ਲੇਕਿਨ ਮੈਂ ਅਰਜ਼ ਕਰਾਂਗਾ ਕਿ ਜੇਕਰ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਵਾਲਾ ਅਤੇ ਇਤਰਾਜ਼ ਕਰਨ ਵਾਲਾ ਮੇਰਾ ਵੀਰ ਕਾਂਗਰਸ ਦਾ ਸਪਾਹੀ ਬਣਿਆ ਰਿਹਾ ਹੋਵੇ ਅਤੇ 30, 35 ਸਾਲ ਬਾਅਦ ਤਰੱਕੀ ਕਰਕੇ ਕਿਸੇ ਹੋਰ ਸੰਸਥਾ ਦਾ ਹੌਲਦਾਰ ਬਣ ਜਾਵੇ ਤਾਂ ਇਹ ਕੋਈ ਔਹਦਾ ਨਹੀਂ ਗਿਣਿਆ ਜਾਂਦਾ (ਪ੍ਰਸੰਸਾ) । ਅੱਜ ਜੋ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਉਨ੍ਹਾਂ ਦੀ ਕੀ ਹਾਲਤ ਹੈ । ਮੈਂ ਇਕ ਵੇਰ ਫਿਰ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰਿਆ ਕਰਨ । ਅੱਜ ਇਹ ਉਨ੍ਹਾਂ ਦੀ ਹਮਾਇਤ ਕਰਦੇ ਹਨ ਜੋ communal ਹਨ ਅਤੇ ਪਾਕਿਸਤਾਨ ਨਾਲ ਗੱਲ ਕਰਨੋ ਨਹੀਂ ਟਲੇ ।

ਨੁਕਤਾਚੀਨੀ ਕੀਤੀ ਗਈ ਹੈ ਕਿ ਬਿਜਲੀ ਨਹੀਂ ਮਿਲ ਰਹੀ ਪਰ ਇਸ ਦੇ ਨਾਲ ਕੋਈ ਤਜਵੀਜ਼ ਨਹੀਂ ਦਿਤੀ ਗਈ । ਜੇਕਰ ਕੁਦਰਤ ਨੇ ਰੰਗ ਬਦਲੇ ਤਾਂ ਹੜ੍ਹਾਂ ਨੇ ਸਾਹ ਨਾ ਲੈਣ ਦਿਤਾ ਅਤੇ ਹੋ ਸਕਦਾ ਹੈ ਜੇਕਰ ਹੁਣ ਕੁਦਰਤ ਰੰਗ ਬਦਲੇ ਤਾਂ ਮੀਂਹ ਨਾ ਪੈਣ ਅਤੇ ਇਸ ਤਰ੍ਹਾਂ ਦੀ emergency ਹੋ ਸਕਦੀ ਹੈ । ਤੁਸੀਂ ਗਿਲਾ ਕੀਤਾ ਹੈ ਕਿ ਬਿਜਲੀ ਨਹੀਂ ਮਿਲੀ ਪਰ ਇਹ ਤਾਂ ਦਸਣਾ ਸੀ ਕਿ ਜੇਕਰ ਇਸ ਤਰ੍ਹਾਂ ਦੀ emergency ਆ ਜਾਵੇ ਤਾਂ ਕੀ ਇੰਤਜ਼ਾਮ ਕੀਤਾ ਜਾਵੇ । ਕੋਈ stand by ਚੀਜ਼ ਹੋਣੀ ਚਾਹੀਦੀ ਹੈ ਇਸ emergency ਨੂੰ meet ਕਰਨ ਲਈ ।

ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫਤ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਨਤਾ ਦੇ ਹਿਤੈਸ਼ੀਆਂ ਨੂੰ ਚਾਹੀਦਾ ਹੈ ਕਿ ਉਹ ਹਰ ਸ਼ਹਿਰ ਵਿਚ thermal plant ਰੱਖਣ ਤਾਂ ਜੋ ਲੋੜ ਪੈਣ ਤੇ ਵਰਤੇ ਜਾ ਸਕਣ । ਉਨ੍ਹਾਂ ਦੀ ਗਾਹੇ ਬਗਾਹੇ ਨਿਗਰਾਨੀ ਕੀਤੀ ਜਾਵੇ, ਉਨ੍ਹਾਂ ਨੂੰ ਤੇਲ ਲਾ ਕੇ ਰੱਖੋ । ਇਹ ਇਸ ਲਈ ਕਿ ਲੋੜ ਪੈਣ ਤੇ ਉਹ ਵਰਤੇ ਜਾ ਸਕਣ ਅਤੇ ਸਾਡੀ ਤਰੱਕੀ ਦੀ ਰਫਤਾਰ ਵਿਚ ਕਿਸੇ ਤਰ੍ਹਾਂ ਦਾ ਖਮ ਨਾ ਪਵੇ । ਪਰ ਇਸ ਤੋਂ ਉਲਟ ਕੋਈ ਸਕੀਮ ਬਨਾਉਣੀ, ਇਹ ਤੁਹਾਨੂੰ ਸ਼ੋਭਾ ਨਹੀਂ ਦਿੰਦੀ । ਅੱਜ ਅਸੀਂ ਇਸ ਚੀਜ਼ ਵੱਲ 15 ਕਰੋੜ ਰੁਪਿਆ ਖਰੱਚ ਕਰ ਰਹੇ ਹਾਂ । ਮੈਂ ਚਾਹੁੰਦਾ ਸੀ ਕਿ ਬਾਰਸ਼ ਹੋ ਜਾਵੇ ਪਰ ਨਹੀਂ ਹੋਈ; ਤਾਂ ਇਸ ਵਿਚ ਮੇਰਾ ਕੀ ਕਸੂਰ ਹੈ । ਇਹ ਤਾਂ ਕੁਦਰਤੀ ਚੀਜ਼ ਹੈ । ਪਰ ਕਈ ਲੋਕ ਇਹ ਵੀ ਇਸ ਸਰਕਾਰ

ਤੇ ਹੀ ਇਲਜ਼ਾਮ ਲਾਉਣਗੇ ਕਿ ਬਾਰਸ਼ਾਂ ਇਸ ਸਰਕਾਰ ਦੇ ਹੋਣ ਕਰਕੇ ਹੀ ਨਹੀਂ ਹੋ ਰਹੀਆਂ ਹਨ । ਪਰ ਤੁਸੀਂ ਮੇਰੀ ਗੱਲ ਦਾ ਯਕੀਨ ਰੱਖੋ ਕਿ ਇਹ ਇਸ ਸਰਕਾਰ ਦੀ ਵਜਾਹ ਕਰਕੇ ਹੀ ਹੈ ਕਿ food grains ਦੀ ਪੈਦਾਵਾਰ 32 ਲੱਖ ਤੋਂ 60 ਲੱਖ ਟਨ ਹੋ ਗਈ ਹੈ (ਤਾੜੀਆਂ) ।

ਸਪੀਕਰ ਸਾਹਿਬ, ਸਾਡੇ ਸੂਬੇ ਦੀ ਜਨਤਾ ਸਾਰੀ ਗੱਲ ਨੂੰ ਸਮਝਦੀ ਹੈ ਕਿ ਅਸਲੀਅਤ ਕਿਸ ਚੀਜ਼ ਵਿਚ ਹੈ । ਅੱਜ ਦੀਵਾਨਾ ਜੀ ਨੇ ਇਸ ਹਾਊਸ ਵਿਚ ਇਕ ਕਣਕ ਦਾ ਸੁੱਕਿਆ ਹੋਇਆ ਪੌਦਾ ਪੇਸ਼ ਕੀਤਾ, ਬੱਲੀ ਵਿਖਾਈ ਪਰ ਤੁਸੀਂ ਦੱਸੋ ਫੈਕਟਰੀ ਵਾਲੇ ਕੀ ਕਰ ਸਕਦੇ ਹਨ । ਜੇ ਉਹ ਚਲਾਉਂਦੇ ਹਨ ਤਾਂ ਤੁਸੀਂ ਕਹਿੰਦੇ ਹੋ ਫਸਲ ਮਾਰੀ ਗਈ, ਜੇ ਨਹੀਂ ਚਲਾਉਂਦੇ ਤਾਂ ਕਹਿੰਦੇ ਹੋ ਕਿ recovery ਘਟ ਕਿਉਂ ਹੋਈ ਹੈ । ਜਿਸ ਆਦਮੀ ਨੇ ਗੰਨਾ ਬੀਜਿਆ ਹੈ ਉਸ ਨੇ ਤਾਂ ਉਸ ਦੀ ਪੈਦਾਵਾਰ ਵਿਚੋਂ ਆਪ ਖਾਣਾ ਹੈ ਅਤੇ ਆਪਣੇ ਬੱਚਿਆਂ ਨੂੰ ਖਵਾਉਣਾ ਹੈ, ਪਰਵਾਰ ਨੂੰ ਰੋਟੀ ਦੇਣੀ ਹੈ । ਤੁਹਾਡੀ ਗੱਲ ਮੰਨ ਕੇ ਉਨ੍ਹਾਂ ਦਾ ਕੀ ਹਾਲ । ਇਹੀ ਹਾਲ ਫੈਕਟਰੀ ਵਾਲਿਆਂ ਦਾ ਹੈ ।.........(ਵਿਘਨ)

**ਸਰਦਾਰ ਕਰਤਾਰ ਸਿੰਘ ਦੀਵਾਨਾ** : 10 ਦਿਨ ਇੰਤਜ਼ਾਰ ਕਰਨ ।

**ਮੁਖ ਮੰਤ੍ਰੀ** : ਦੀਵਾਨਾ ਜੀ ਨੇ ਕਿਹਾ ਹੈ ਕਿ ਫੈਕਟਰੀਆਂ 10 ਦਿਨ ਇੰਤਜ਼ਾਰ ਕਰ ਲੈਂਦੀਆਂ । ਪਰ ਜਿਨ੍ਹਾਂ ਨੇ ਤਕਾਵੀਆਂ ਲੈ ਲਈਆਂ ਹਨ ਕੀ ਉਨ੍ਹਾਂ ਨੇ ਤਕਾਵੀਆਂ ਨਹੀਂ ਮੋੜਨੀਆਂ ? ਆਖਿਰ ਨੂੰ ਅਸੀਂ ਇਸ ਨਤੀਜੇ ਤੇ ਹੀ ਪਹੁੰਚਦੇ ਹਾਂ ਕਿ ਲੋੜ ਦੋਵੇਂ ਪਾਸਿਆਂ ਨੂੰ ਹੈ । ਕੀ ਕੀਤਾ ਜਾ ਸਕਦਾ ਹੈ ।

ਜਿਹੜੀਆਂ ਅਸੀਂ ਚੰਗੀਆਂ ਚੀਜ਼ਾਂ ਕਰਦੇ ਹਾਂ ਉਨ੍ਹਾਂ ਦਾ ਜ਼ਿਕਰ ਤੱਕ ਨਹੀਂ ਕੀਤਾ ਜਾਂਦਾ । ਅਸੀਂ ਇਕ ਕਾਲਜ ਖੋਲ੍ਹਣ ਲੱਗੇ ਹਾਂ ਅਤੇ ਅਸੀਂ ਇਸ ਤਰ੍ਹਾਂ ਦੀ ਚੀਜ਼ ਕਰਨ ਲੱਗੇ ਹਾਂ ਜਿਸ ਦੀ ਕਿ ਮਿਸਾਲ ਹਿੰਦੋਸਤਾਨ ਭਰ ਵਿਚ ਨਹੀਂ । ਇਸ ਦੇ ਨਾਲ ਦਾ ਜੇ ਕੋਈ ਕਾਲਜ ਹੈ ਤਾਂ ਉਹ ਕਲਕੱਤੇ ਵਿਚ ਹੀ ਹੈ । ਅਸੀਂ ਅੱਜ ਰੋਹਤਕ ਵਿਚ ਇਕ ਮੈਡੀਕਲ ਕਾਲਜ ਖੋਲਣ ਲੱਗੇ ਹਾਂ । ਇਹ ਵੀ ਹੋ ਸਕਦਾ ਹੈ ਕਿ ਉਥੇ ਹੋਰ ਕੋਈ ਕਾਲਜ ਵੀ ਖੋਲ੍ਹਿਆ ਜਾਵੇ, ਪਰ ਇਹ ਸਾਰੀਆਂ ਦਿਲ ਦੀਆਂ ਹੀ ਗੱਲਾਂ ਹਨ । ਮੈਂ ਤੁਹਾਡੀਆਂ ਸਪੀਚਜ਼ ਦੀ ਕਦਰ ਕਰਦਾ ਜੇ ਕਿਸੇ ਨੇ ਇਸ ਕਿਸਮ ਦਾ ਜ਼ਿਕਰ ਕੀਤਾ ਹੁੰਦਾ ਤੇ ਕਿਹਾ ਹੁੰਦਾ ਕਿ ਮੇਰੇ ਸੂਬੇ ਦੇ representative ਨੇ ਇਹ ਵਧ ਚੜ੍ਹ ਕੇ ਕਿਹਾ ਹੈ ਕਿ ਮੈਡੀਕਲ ਕਾਲਜ ਵਧ ਕੇ ਖੋਲ੍ਹੋ । ਪਰ ਬੜੇ ਅਫਸੋਸ ਦੀ ਗੱਲ ਹੈ, ਸਪੀਕਰ ਸਾਹਿਬ, ਕਿ ਏਥੇ constructive ਗੱਲਾਂ ਨਹੀਂ ਹੁੰਦੀਆਂ । ਏਥੇ ਕੀ ਹੁੰਦਾ ਹੈ ਕਿ ਜਦੋਂ ਬਹੁਤੀ ਵਾਰੀ ਆਰਡਰ ਆਰਡਰ ਕਹਿਣ ਤੇ ਮੈਂਬਰ irrelevant ਹੋ ਜਾਂਦਾ ਹੈ ਤਾਂ ਤੁਸੀਂ ਉਸ ਨੂੰ ਆਪਣੇ ਹੁਕਮ ਨਾਲ ਬੈਠਾ ਦਿੰਦੇ ਹੋ । ਜਦੋਂ ਆਉਣ ਵਾਲੇ ਜੁਗਾਂ ਵਿਚ ਸਾਡੀਆਂ ਇਹ debates ਲੋਕੀਂ ਪੜ੍ਹਿਆ ਕਰਨਗੇ ਤਾਂ ਕੀ ਕਹਿਣਗੇ । ਉਹੀ ਗੱਲਾਂ ਮੁੜ ਮੁੜ ਦੁਹਰਾਈਆਂ ਜਾਂਦੀਆਂ ਹਨ ਇਕ ਬੀਬੀ ਮਰ ਗਈ ਹੈ । ਉਹ ਮਾਰੀ ਕਿਸ ਨੇ ? ਇਕ ਅਫੀਮੀ ਮਾਲਕ ਨੇ । ਪਤਾ ਨਹੀਂ ਹੋਰ ਕੀ ਕੀ ਗੱਲਾਂ ਇਸ ਨਾਲ ਜੋੜੀਆਂ ਗਈਆਂ । ਮੈਂ ਮੈਂਬਰ ਸਾਹਿਬਾਨ ਨੂੰ ਇਹ ਵੀ ਕਹਿ ਦੇਣਾ ਚਾਹੁੰਦਾ ਹਾਂ ਕਿ ਜੋ ਗੱਲ ਇਕ ਵਾਰੀ ਬੋਲੀ ਜਾਵੇ, ਠੀਕ ਤਾਂ ਇਹੀ ਹੈ ਕਿ ਮੁੜ ਸਾਰੇ ਸੈਸ਼ਨ ਵਿਚ ਉਸ ਨੂੰ ਫੇਰ ਦੁਹਰਾਣਾ

[ਮੁਖ ਮੰਤ੍ਰੀ]

ਨਾ ਪਵੇ । ਜਦੋਂ ਵੀ ਕੋਈ ਚੀਜ਼ ਬੋਲਣ ਵਾਸਤੇ ਖੜ੍ਹੇ ਹੋਵੋ ਤਾਂ ਨਵੀਂ ਚੀਜ਼ ਕਹਿਣੀ ਚਾਹੀਦੀ ਹੈ ।

ਫੇਰ ਏਥੇ ਇਹ ਕਿਹਾ ਗਿਆ ਹੈ ਕਿ ਉਨ੍ਹਾਂ ਦੇ ਕੁਝ ਏਰੀਆਜ਼ ਬੈਕਵਰਡ ਹਨ । ਉਨ੍ਹਾਂ ਦੀ ਇਮਦਾਦ ਕੀਤੀ ਜਾਵੇ । ਉਨ੍ਹਾਂ ਨੇ ਇਹ ਵੀ ਕਿਹਾ ਕਿ ਟੈਕਸ ਨਾ ਲਾਏ ਜਾਣ । ਪਰ ਕਈਆਂ ਨੇ ਮੈਨੂੰ ਇਹ ਵੀ ਕਿਹਾ ਹੈ ਕਿ ਜਿਨ੍ਹਾਂ ਦੀ ਆਮਦਨ ਪੂਰੀ ਹੈ ਉਨ੍ਹਾਂ ਤੇ ਟੈਕਸ ਲਾਉਣੇ ਚਾਹੀਦੇ ਸਨ । ਇਹ ਗੱਲ ਕਿਸੇ ਨੇ ਆਪਣੀ ਸਪੀਚ ਵਿਚ ਵੀ ਕਹੀ ਸੀ ਕਿ ਜੋ ਟੈਕਸ ਦੇ ਸਕਦੇ ਸੀ ਉਨ੍ਹਾਂ ਨੂੰ ਛੱਡ ਕੇ Betterment Levy ਦਾ concession ਦੇ ਦੇਣਾ ਸੀ । ਪਰ ਅਸੀਂ ਇਹ ਨਹੀਂ ਕੀਤਾ ਜੋ ਸਾਰੀ ਕੈਬਨਿਟ ਦੇ ਮੈਂਬਰਜ਼ ਨੂੰ ਮਨਜ਼ੂਰ ਸੀ ਅਸੀਂ ਉਹੀ ਗੱਲ ਕੀਤੀ ਹੈ । ਜਿਤਨਾ ਲੋਕਾਂ ਨੇ ਕਿਹਾ ਕਿ ਅਸੀਂ ਇਤਨਾ ਭਾਰ ਉਠਾ ਸਕਦੇ ਹਾਂ ਅਸੀਂ ਉਤਨੇ ਕੁ ਤੇ ਹੀ ਬੱਸ ਕੀਤੀ ਹੈ ਤੇ ਉਨ੍ਹਾਂ ਨੂੰ ਥਾਪੀ ਦਿੱਤੀ ਹੈ । ਮੈਨੂੰ ਅਫਸੋਸ ਹੈ ਕਿ ਦੀਵਾਨਾ ਜੀ ਨੇ ਇਸ ਤਰ੍ਹਾਂ ਦੀਆਂ ਗੱਲਾਂ ਹਾਊਸ ਵਿਚ ਕੀਤੀਆਂ ਹਨ ।

ਇਕ ਹੋਰ hon. Member ਨੇ ਪੈਪਸੂ ਅਤੇ ਪੰਜਾਬ ਵਿਚ ਵਿਤਕਰੇ ਵਾਲੀ ਗੱਲ ਵੀ ਇਸ ਢੰਗ ਨਾਲ ਪੇਸ਼ ਕੀਤੀ ਹੈ, ਜਿਹੜੀ ਕੇ ਬੇਬੁਨਿਆਦ ਹੈ ਅਤੇ ਉਸ ਵਿਚ ਬਿਲਕੁਲ ਵੀ ਸਚਾਈ ਨਹੀਂ । ਏਥੇ ਇਹ ਕਿਹਾ ਗਿਆ ਕਿ ਪੈਪਸੂ ਵਾਲਿਆਂ ਦੀਆਂ ਸਰਵਿਸਿਜ਼ ਪਿਛੇ ਕੀਤੀਆਂ ਗਈਆਂ ਅਤੇ ਪੰਜਾਬ ਵਾਲਿਆਂ ਦੀਆਂ ਅੱਗੇ ਕੀਤੀਆਂ ਗਈਆਂ । ਪਰ ਮੈਂ ਉਸ ਵੀਰ ਨੂੰ ਕਹਾਂਗਾ ਕਿ ਇਤਨੇ responsible ਹੋਣ ਦੇ ਬਾਵਜੂਦ ਵੀ ਉਨ੍ਹਾਂ ਨੇ ਬੜੀ irresponsibility ਦੀ ਗੱਲ ਕੀਤੀ ਹੈ । ਇਸ ਬਾਰੇ ਜਿਹੜੀ ਅਸੀਂ ਕਾਡਰ ਕਮੇਟੀ ਬਣਾਈ ਇਸ ਵਿਚ ਪੈਪਸੂ ਦੇ ਸਰਦਾਰ ਗਿਆਨ ਸਿੰਘ ਰਾੜੇਵਾਲਾ ਸਨ, ਫੇਰ ਬ੍ਰਿਸ਼ ਭਾਨ ਜੀ ਵੀ ਪੈਪਸੂ ਦੇ ਹੀ ਸਨ । ਇਸ ਤੋਂ ਇਲਾਵਾ ਮਰਹੂਮ ਸਰਦਾਰ ਰਨਬੀਰ ਸਿੰਘ, ਜਿਹੜੇ ਕਿ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਸਨ, ਵੀ ਪੈਪਸੂ ਦੇ ਹੀ ਸਨ । ਇਸ ਕਮੇਟੀ ਵਿਚ ਮੌਜੂਦਾ ਹੋਮ ਸੈਕਰੇਟਰੀ, ਇਕ ਮੰਨੇ ਪਰਮੰਨੇ ਆਫ਼ੀਸਰ ਵੀ ਸਨ । ਇਨ੍ਹਾਂ ਤੋਂ ਇਲਾਵਾ ਇਸ ਵਿਚ Finance Department ਦੇ ਇਨਚਾਰਜ, ਜਿਹੜੇ ਕਿ ਹੁਣ retire ਹੋ ਚੁਕੇ ਹਨ, ਵੀ ਸਨ । ਇਨ੍ਹਾਂ ਤੋਂ ਇਲਾਵਾ ਸ੍ਰੀ ਰਾਮ ਨਾਥ ਜੀ ਵੀ ਇਸ ਕਮੇਟੀ ਵਿਚ ਸਨ । ਇਤਨੇ ਸਮਝਦਾਰ ਅਤੇ ਕਮੇਟੀ ਵਿਚ ਪੈਪਸੂ ਦੇ ਇਤਨੇ ਆਦਮੀ ਹੁੰਦੇ ਹੋਏ ਪਤਾ ਨਹੀਂ ਕਿਉਂ ਉਨ੍ਹਾਂ ਨੂੰ ਇਸ ਤਰ੍ਹਾਂ ਦੀ ਗ਼ਲਤੀ ਲੱਗੀ ਹੈ । ਮੈਂ ਜਾਣਦਾ ਹਾਂ ਕਿ ਚੀਫ ਮਨਿਸਟਰੀ ਦੀ ਕੁਰਸੀ ਤੇ ਬੈਠ ਕੇ ਮੈਂ ਸਾਰਿਆਂ ਨੂੰ ਖੁਸ਼ ਨਹੀਂ ਕਰ ਸਕਦਾ । ਏਥੇ ਇਕ ਬ੍ਰਹਮ ਗਿਆਨੀ ਦੀ ਵੀ ਗੱਲ ਕੀਤੀ ਗਈ ਸੀ । ਮੈਂ ਜਾਣਦਾ ਹਾਂ ਕਿ ਉਹ ਕਿਤਨਾ ਕੁ ਬ੍ਰਹਮ ਗਿਆਨੀ ਹੈ । ਮੈਂ ਉਹ ਅੰਕੜੇ ਦਸਦਾ ਹਾਂ ਕਿ ਅਸੀਂ ਪੰਜਾਬ ਵਾਲਿਆਂ ਨੂੰ ਕਿਤਨੀ ਤਰੱਕੀ ਦਿੱਤੀ ਹੈ ਅਤੇ ਪੈਪਸੂ ਵਾਲਿਆਂ ਨੂੰ ਕਿਤਨੀ । ਇਸ ਕਾਡਰ ਕਮੇਟੀ ਤੋਂ ਪੰਜਾਬ ਵਾਲਿਆਂ ਨੂੰ ਜੋ ਫਾਇਦਾ ਪਹੁੰਚਿਆ ਹੈ ਤਾਂ ਉਨ੍ਹਾਂ ਦੀ ਤਾਦਾਦ 207 ਹੈ ਅਤੇ ਇਨ੍ਹਾਂ ਦੀ ਤਹਿਕੀਕਾਤ ਵਿਚ ਜੋ ਫਾਇਦਾ ਪੈਪਸੂ ਵਾਲਿਆਂ ਨੂੰ ਪਹੁੰਚਿਆ ਹੈ ਉਨ੍ਹਾਂ ਦੀ ਤਾਦਾਦ 639 ਬਣਦੀ ਹੈ । ਹੁਣ ਤੁਸੀਂ ਅੰਦਾਜ਼ਾ ਲਗਾ ਲਵੋ ਕਿ ਪੈਪਸੂ ਵਾਲਿਆਂ ਦਾ ਕਿਤਨਾ ਨੁਕਸਾਨ ਹੋਇਆ ਹੈ । ਇਹ ਜਿਹੜਾ ਕੰਮ

ਇਸ ਵੇਲੇ ਹੋ ਰਿਹਾ ਹੈ ਇਹ ਦੋ ਰਿਆਸਤਾਂ ਨੂੰ ਜੋੜਨ ਦਾ ਹੈ; ਕੋਈ ਸੁਖਾਲਾ ਕੰਮ ਨਹੀਂ । ਇਹ ਜੋ cadre to cadre integration ਕਰਨ ਦਾ ਕੰਮ ਹੈ ਇਹ ਸਿਰਫ ਇਸ ਤਰ੍ਹਾਂ ਦਾ ਹੈ ਕਿ ਜੋ ਰਿਕਾਰਡ ਹੁਣ ਬਣ ਜਾਵੇ ਉਹ ਰਹਿੰਦੀ ਦੁਨੀਆਂ ਤੱਕ ਰਹੇ । ਇਸ ਵਿਚ ਕੋਈ ਇਸ ਤਰ੍ਹਾਂ ਦੀ ਗੱਲ ਕਰਨੀ ਜ਼ੁਮੇਵਾਰ ਆਦਮੀਆਂ ਲਈ ਸ਼ੋਭਾ ਨਹੀਂ ਦਿੰਦੀ । ਅਸੀਂ ਬੜੇ ਚੰਗੇ ਢੰਗ ਨਾਲ ਇਸ ਚੀਜ਼ ਨੂੰ ਪੂਰਾ ਕਰ ਰਹੇ ਹਾਂ । ਇਸੇ ਤਰ੍ਹਾਂ ਦਾ ਹਿਸਾਬ ਹੈ ਜਿਹੜਾ ਕਿ seniority ਦੇ ਸਿਲਸਲੇ ਵਿਚ ਰੱਖਿਆ ਜਾਂਦਾ ਹੈ । ਜਿਹੜਾ ਮਹਿਕਮੇ ਦਾ ਕਿਤਨੇ ਸਾਲ ਤੋਂ ਕੰਮ ਕਰਦਾ ਆ ਰਿਹਾ ਹੈ ਉਸ ਤੋਂ ਥੋੜੀ ਸਰਵਿਸ ਵਾਲਾ ਕਿਸਤਰਾਂ senior ਹੋ ਸਕਦਾ ਹੈ । ਜਿਸ ਦੀ ਉਮਰ 55 ਸਾਲ ਹੈ ਉਸ ਨੂੰ ਰੀਟਾਇਰ ਕਰ ਦੇਣਾ ਹੈ । ਇਸ ਤਰ੍ਹਾਂ ਦੇ ਜਿਹੜੇ ਪੈਪਸੂ versus ਪੰਜਾਬ ਦੇ ਸਵਾਲ ਬਣਾਉਂਦੇ ਹਨ ਹੁਣ ਉਹ ਆਪ ਹੀ ਦੇਖ ਲੈਣ ਕਿ ਇਹ ਕਹਿਣ ਦੇ ਉਹ ਕਿਸ ਹੱਦ ਤੱਕ ਹਕਦਾਰ ਹਨ । ਇਸ ਚੀਜ਼ ਦੀ ਗਵਰਨਰ ਸਾਹਿਬ ਨੇ ਆਪਣੇ ਭਾਸ਼ਨ ਵਿਚ ਸ਼ਲਾਘਾ ਕੀਤੀ ਹੈ ਅਤੇ ਉਨ੍ਹਾਂ ਨੇ ਉਹ ਸੁਨਹਿਰੀ ਲਫਜ਼ ਕਹੇ ਹਨ ਕਿ ਕਿਸ ਢੰਗ ਨਾਲ ਦੋਹਾਂ ਰਿਆਸਤਾਂ ਨੂੰ ਜੋੜਿਆ ਜਾ ਰਿਹਾ ਹੈ । ਇਸ ਗੱਲ ਦਾ ਵੀ ਮੈਂ ਏਥੇ ਜ਼ਿਕਰ ਕਰ ਦੇਣਾ ਜ਼ਰੂਰੀ ਸਮਝਦਾ ਹਾਂ ਕਿ ਜਿਤਨੀਆਂ ਵੀ ਪੈਪਸੂ ਸਰਵਿਸ ਦੀਆਂ ਕੰਟਨਜੈਂਸੀ ਲਿਸਟ ਤੇ ਨੌਕਰੀਆਂ ਸਨ ਅਸੀਂ ਉਨ੍ਹਾਂ ਨੂੰ ਪੈਨਸ਼ਨ ਲਿਸਟ ਤੇ ਲੈ ਆਂਦਾ ਹੈ । ਅਸੀਂ ਉਨ੍ਹਾਂ ਦੀਆਂ ਤਨਖਾਹਾਂ ਬਰਾਬਰ ਕੀਤੀਆਂ ਹਨ ਜਿਨ੍ਹਾਂ ਦੀ ਤਾਦਾਦ ਲੱਖਾਂ ਵਿਚ ਹੈ ।

ਮੈਂ ਫਿਰ ਇਹ ਕਹਿੰਦਾ ਹਾਂ ਕਿ ਸਾਡੀ ਕੇਬਿਨਟ ਨੇ ਕੋਈ ਪੁੰਨ ਨਹੀਂ ਕੀਤਾ, ਨਾ ਹੀ ਕੋਈ ਅਹਿਸਾਨ ਕੀਤਾ ਹੈ, ਸਿਰਫ ਆਪਣਾ ਫਰਜ਼ ਪੂਰਾ ਕੀਤਾ ਹੈ । ਮੈਂ ਇਹ ਵੀ ਯਕੀਨ ਦਵਾ ਦੇਣਾ ਚਾਹੁੰਦਾ ਹਾਂ ਕਿ ਪੈਪਸੂ ਅਤੇ ਪੰਜਾਬ ਨੂੰ ਅਸੀਂ ਇਸ ਤਰ੍ਹਾਂ ਜੋੜ ਦੇਣਾ ਹੈ ਕਿ ਇਹ ਕੋਈ ਤਮੀਜ ਹੀ ਨਾ ਕਰ ਸਕੇ ਕਿ ਛੋਟਾ ਭਰਾ ਵੱਡੇ ਨੂੰ ਜੱਫੀ ਪਾਈ ਫਿਰਦਾ ਹੈ ਜਾਂ ਵੱਡਾ ਛੋਟੇ ਨੂੰ ਪਾਈ ਫਿਰਦਾ ਹੈ ।

ਇਥੇ ਇਹ ਵੀ ਕਿਹਾ ਗਿਆ ਸੀ ਕਿ ਪੈਪਸੂ ਦਾ ਜਿਹੜਾ ਪੈਸਾ ਸੀ ਉਹ ਉਥੇ ਖਰਚ ਨਹੀਂ ਕੀਤਾ ਅਤੇ ਕੱਟ ਲਿਆ ਹੈ । ਮੈਂ ਉਸੇ ਵੇਲੇ ਇਲਾਨ ਕਰ ਦਿੱਤਾ ਸੀ ਕਿ ਪੈਪਸੂ State ਦਾ ਜਿਸ ਤਰ੍ਹਾਂ ਦਾ ਬਜਟ ਸੀ ਉਹ ਉਸੇ ਤਰ੍ਹਾਂ ਉਸ ਲਈ ਹੀ ਖਰਚ ਕੀਤਾ ਜਾਏਗਾ ਅਤੇ ਜਿਸ ਤਰ੍ਹਾਂ ਦਾ ਪੰਜਾਬ ਦਾ ਸੀ ਉਹ ਉਸੇ ਤਰ੍ਹਾਂ ਖਰਚ ਹੋਵੇਗਾ ਜਿਸ ਤਰ੍ਹਾਂ ਕਿ ਹੁੰਦਾ ਰਿਹਾ ਹੈ । ਲੇਕਿਨ ਜਿਹੜੇ ਰੰਜਿਸ਼ ਪਾਉਣ ਵਾਲੇ ਲੋਕ ਹਨ ਉਹ ਅਜਿਹੀਆਂ ਗੱਲਾਂ ਕਰਦੇ ਹਨ ਅਤੇ ਬੜੇ ਸਰਟੀਫੀਕੇਟ ਵੀ ਮੈਨੂੰ ਦਿੰਦੇ ਹਨ । ਜਨਾਬ ਸਪੀਕਰ ਸਾਹਿਬ, ਮੈਂ ਕੀ ਕੀ ਦੱਸਾਂ । ਇਥੇ ਇਸੇ ਹਾਊਸ ਵਿਚ ਮੇਰੀ ਇਕ ਪਤਨੀ ਵੀ ਬਣ ਗਈ ਹੈ । (laughter)

ਸਪੀਕਰ ਸਾਹਿਬ, ਉਹ ਪਤਨੀ ਤਾਂ ਜ਼ਰੂਰ ਬਣ ਗਈ ਲੇਕਿਨ ਉਸਦਾ ਵਾਸਤਾ ਕਿਸੇ ਹੋਰ ਨਾਲ ਹੈ । (laughter) ਲੇਕਿਨ ਸਪੀਕਰ ਸਾਹਿਬ, ਜਿਹੜੀ ਮੇਰੀ ਪਤਨੀ ਹੋਵੇ ਉਹ ਉਸ ਆਦਮੀ ਨਾਲ ਦੋਸਤੀ ਲਾਈ ਫਿਰੇ ਜਿਸਨੂੰ ਮੈਂ ਘਰੋਂ ਕੱਢਾਂ ਤਾਂ ਮੈਨੂੰ ਬੜਾ ਅਫਸੋਸ ਹੁੰਦਾ ਹੈ । ਮੈਨੂੰ ਯਾਦ ਆ ਗਿਆ । British Parliament ਦਾ Prime Minister ਚਰਚਿਲ ਜਿਹੜਾ ਹੁਣ ਪਬਲਿਕ ਲਾਈਫ ਤੋਂ retire ਹੋ ਗਿਆ ਹੈ, ਉਸ ਨੂੰ ਇਕ lady ਉਠ ਕੇ ਕਹਿਣ ਲਗੀ ਕਿ ਜੇ ਮੈਂ ਤੇਰੀ wife ਹੁੰਦੀ ਤਾਂ ਮੈਂ divorce

[ਮੁਖ ਮੰਤ੍ਰੀ]
ਦੇ ਦਿੰਦੀ । ਉਹ ਵੀ ਉਠ ਕੇ ਕਹਿਣ ਲੱਗਾ ਕਿ ਜੇ ਮੈਂ ਤੇਰਾ husband ਹੁੰਦਾ ਤਾਂ ਮੈਂ ਜ਼ਹਿਰ ਖਾ ਕੇ ਮਰ ਜਾਂਦਾ । ਸਪੀਕਰ ਸਾਹਿਬ, ਮੈਂ ਇਹ ਗੱਲ ਤਾਂ ਚਰਚਿਲ ਦੀ ਸੁਣਾਈ ਪਰ ਮੈਂ ਇਹ ਇਨ੍ਹਾਂ ਨੂੰ ਨਹੀਂ ਆਖਦਾ । ਮੈਂ ਇਹ ਕਹਿੰਦਾ ਹਾਂ ਕਿ ਮੈਂ ਜ਼ਹਿਰ ਖਾ ਕੇ ਨਹੀਂ ਮਰ ਸਕਦਾ ਸਗੋਂ ਇਤਨਾ ਹੁਸ਼ਿਆਰ ਰਹਾਂਗਾ ਕਿ ਕਿਤੇ ਮੇਰੀ ਇਹੋ ਜਿਹੀ ਪਤਨੀ ਮੈਨੂੰ ਜ਼ਹਿਰ ਦੇ ਕੇ ਮਾਰ ਨਾ ਦੇਵੇ । (*laughter*)

ਮੈਂ ਤਾਰੀਫ ਕਰਦਾ ਹਾਂ ਕਿ Opposition ਦੇ ਲੀਡਰ ਦੀ ਬੜੀ forcefull speech ਸੀ ਅਤੇ ਉਸ ਨੇ ਜਿਹੜੀ speech ਕੀਤੀ, ਉਹ ਮੈਂ ਬੜੇ ਖਿਆਲ ਨਾਲ ਸੁਣੀ । ਉਨ੍ਹਾਂ ਦੀ criticism ਨੂੰ ਮੈਂ ਵੰਡ ਦੇਣਾ ਚਾਹੁੰਦਾ ਹਾਂ । ਉਨ੍ਹਾਂ ਨੇ ਕਿਹਾ ਕਿ law and order ਲਈ ਗਵਰਨਰ ਵਾਸਤੇ ਥੋੜੀਆਂ ਲਾਇਨਾਂ ਕਿਉਂ ਦਿੱਤੀਆਂ । Transport ਨੂੰ ਕਿਉਂ ਛੇਤੀ ਨਾਲ nationalize ਕਰ ਦਿੱਤਾ ; ਗੌਰਮਿੰਟ ਨੇ co-operative ਦੁਕਾਨਾਂ ਖੋਲ੍ਹਣ ਦੀ ਕਿਉਂ ਇਜਾਜ਼ਤ ਦਿੱਤੀ ; ਅਤੇ ਲੋਕੀਂ ਕੈਰੋਂ ਦਾ ਨਾਂ ਲੈ ਕੇ ਮਨ ਮਰਜ਼ੀ ਦਾ ਕੰਮ ਕਰਾ ਲੈਂਦੇ ਹਨ । ਇਹ ਤਾਂ, ਸਪੀਕਰ ਸਾਹਿਬ, ਮੈਂ credit ਸਮਝਦਾ ਹਾਂ ਕਿ ਲੋਕ ਮੇਰੇ ਮੁਤੱਲਿਕ ਇਹ ਸਮਝਣ ਕਿ ਕੈਰੋਂ ਦਾ ਨਾਂ ਲੈ ਕੇ ਵੀ ਕੰਮ ਹੋ ਜਾਂਦਾ ਹੈ । ਲੋਕਾਂ ਦੇ ਦਿਲਾਂ ਵਿਚ ਮੇਰੇ ਲਈ ਇੰਨਾਂ ਯਕੀਨ ਹੋਣਾ ਚਾਹੀਦਾ ਹੈ । ਇਹ ਤਾਂ ਮੇਰੇ ਲਈ ਫਖਰ ਦੀ ਗੱਲ ਹੈ । Co-operating ਮਹਿਕਮੇ ਦੇ ਖਿਲਾਫ criticism ਕਰਦਿਆਂ ਪੰਡਿਤ ਸ੍ਰੀ ਰਾਮ ਸ਼ਰਮਾ ਭੁਲ ਗਏ ਕਿ ਉਹ ਕਦੇ ਕਾਂਗ੍ਰਸ ਦੇ ਮੈਂਬਰ ਵੀ ਸਨ ਅਤੇ ਉਹ ਇਹ ਵੀ ਭੁਲ ਗਏ ਕਿ ਕਦੇ ਉਹ ਕਾਂਗ੍ਰਸ ਦੇ ਮੈਂਬਰ ਫਿਰ ਬਣਨਗੇ ।

**ਪੰਡਤ ਰਾਮ ਕਿਸ਼ਨ ਭੜੋਲੀਆਂ** : ਉਹ Congress ਦੇ ਮੈਂਬਰ ਬਣਨਗੇ, ਕੀ ਤੁਹਾਨੂੰ ਉਮੀਦ ਹੈ ?

**ਮੁੱਖ ਮੰਤ੍ਰੀ** : ਉਹ ਬਣਨਗੇ ਲੇਕਿਨ ਜਦ ਤੁਸੀਂ ਇਸ ਦੁਨੀਆਂ ਵਿਚ ਨਹੀਂ ਰਹੋਗੇ ਉਸ ਵਕਤ । (*laughter*)

ਮੈਂ co-operative ਦੁਕਾਨਾਂ ਬਾਰੇ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ industry ਲਈ ਕਰਜ਼ਾ ਰਖਿਆ ਹੈ । ਇਸ industry ਦਾ ਵੇਰਵਾ ਤਾਂ Industry Minister ਜਾਂ Finance Minister ਦੇਣਗੇ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ Marketing Societies ਬਣਨ ਕਰਕੇ ਜਿਨ੍ਹਾਂ ਦਾ ਕੰਮ ਖੁਸਦਾ ਪਿਆ ਹੈ ਉਨ੍ਹਾਂ ਨੂੰ ਅਸੀਂ ਕਰਜ਼ਾ ਦੇ ਕੇ ਬਹਾਲ ਕਰਨ ਦੀ ਕੋਸ਼ਸ਼ ਕਰਾਂਗੇ । ਜੇ ਉਹ ਕਿਸੇ manufacturing side ਲਈ ਮੰਗਣਗੇ ਤਾਂ ਸ਼ਰਤ ਇਹੋ ਹੀ ਹੈ । ਇਸੇ ਤਰ੍ਹਾਂ ਜਿਨ੍ਹਾਂ ਜ਼ਮੀਦਾਰਾਂ ਦੀਆਂ ਜ਼ਮੀਨਾਂ ਮੁਜ਼ਾਰਿਆਂ ਨੂੰ ਦੇ ਦਿੱਤੀਆਂ ਗਈਆਂ ਹਨ ਉਨ੍ਹਾਂ ਨੂੰ ਵੀ ਪੈਸਾ, ਜਿਹੜਾ ਕਿ decide ਹੋਵੇਗਾ ਜਾਂ decide ਹੋ ਚੁਕਿਆ ਹੈ, ਛੇਤੀ ਤੋਂ ਛੇਤੀ ਦੇਣ ਦੀ ਕੋਸ਼ਸ਼ ਕਰਾਂਗੇ ਬਸ਼ਰਤੇ ਕਿ ਉਹ ਕਿਸੇ manufacturing side ਤੇ ਜਾਣਾ ਚਾਹੁੰਦੇ ਹੋਣ । ਇਸੇ ਤਰ੍ਹਾਂ, ਸਪੀਕਰ ਸਾਹਿਬ, ਜਿਸਦੀ surplus land ਲੈਣੀ ਹੈ ਉਸਨੂੰ ਛੇਤੀ ਤੋਂ ਛੇਤੀ ਪੈਸਾ ਦਿੱਤਾ ਜਾਏਗਾ ; ਸ਼ਰਤ ਉਹੋ ਹੀ ਹੈ ਜਿਹੜੀ ਮੈਂ ਦੱਸ ਚੁਕਿਆ ਹਾਂ ਕਿ ਜੇ industry ਚਲਾਣ ਲਈ ਤਿਆਰ ਹੋਣ ।

ਇਥੇ, ਸਪੀਕਰ ਸਾਹਿਬ, ਇਕ ਗੱਲ ਹੋਰ ਕਹੀ ਗਈ ਹੈ ਕਿ ਤੁਸੀਂ ਦਿਹਾਤਾਂ ਨੂੰ ਮਾਰ ਛਡਿਆ ਤੇ ਸ਼ਹਿਰਾਂ ਨੂੰ ਨਿਹਾਲ ਕਰ ਦਿੱਤਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਮੇਰੇ ਉਹ ਦੋਸਤ ਬਜਟ ਵੇਖਣ ਜਿਨ੍ਹਾਂ ਨੇ ਇਹ ਨੁਕਤਾਚੀਨੀ ਕੀਤੀ ਹੈ ਤਾਂ ਪਤਾ ਚਲੇਗਾ ਕਿ ਅਸੀਂ ਸ਼ਹਿਰਾਂ ਲਈ ਅਤੇ ਦਿਹਾਤਾਂ ਲਈ, ਦੋਹਾਂ ਵਾਸਤੇ provision ਰੱਖੀ ਹੈ, ਜਿਸਦੇ ਵਿਚੋਂ ਸਿਰਫ ੮ ਕਰੋੜ ਰੁਪਏ ਦਾ advantage ਸ਼ਹਿਰਾਂ ਨੂੰ ਮਿਲਣਾ ਹੈ ਅਤੇ 28 ਕਰੋੜ ਦਾ ਦਿਹਾਤਾਂ ਨੂੰ ਮਿਲਣਾ ਹੈ । ਅਤੇ ਖ਼ਰਚੇ ਦੀ ਜਿਹੜੀ percentage ਹੈ ਉਹ ਹੋਵੇਗੀ 23% ਸ਼ਹਿਰਾਂ ਤੇ ਅਤੇ 76% ਦੇ ਕਰੀਬ ਕਰੀਬ ਪਿੰਡਾਂ ਲਈ । ਸਪੀਕਰ ਸਾਹਿਬ, ਮੇਰੇ ਪਾਸ ਇਕ ਇਕ ਮਹਿਕਮੇ ਦੇ figures ਹਨ, ਅਤੇ ਮੈਨੂੰ ਪਤਾ ਹੈ ਕਿ ਕਿਸ department ਨੇ ਕਿਤਨਾ ਰੁਪਿਆ ਪਿੰਡਾਂ ਵਿਚ ਖ਼ਰਚ ਕਰਨਾ ਹੈ ਅਤੇ ਕਿੰਨਾਂ ਕੁ ਸ਼ਹਿਰਾਂ ਵਿਚ ਖ਼ਰਚ ਹੋਣਾ ਹੈ । ਮੇਰਾ ਕਹਿਣ ਦਾ ਮਤਲਬ ਹੈ, ਸਪੀਕਰ ਸਾਹਿਬ, ਕਿ ਮੈਂ ਇਸ ਹਿਸਾਬ ਨਾਲ ਤੱਕੜੀ ਲੈਕੇ ਇਕੋ ਜਿਹਾ ਤੋਲ ਦਿੱਤਾ ਹੈ ਲੋੜ ਦੇ ਅਨੁਸਾਰ ਅਤੇ development ਨੂੰ ਮੁੱਖ ਰੱਖਦੇ ਹੋਏ ।

ਸਪੀਕਰ ਸਾਹਿਬ, ਮੈਂ ਹੁਣ law and order ਦੀ position ਵੀ ਦੱਸਨਾ ਚਾਹੁੰਦਾ ਹਾਂ ਕਿ ਇੰਨੀ ਚੰਗੀ ਪੋਜ਼ੀਸ਼ਨ ਪੰਜਾਬ ਦੇ ਵਿਚ ਕਦੇ ਨਹੀਂ ਹੋਈ । ਇਹ ਸਾਡਾ record ਹੈ ਕਿ ਹਰ ਜ਼ਿਲੇ ਵਿਚ, ਹਰ ਥਾਂ ਤੇ crime ਦੀ ਸੰਖਿਆ ਘਟੀ ਹੈ, ਅਗਾਂਹ ਹੋਰ ਘਟਦੀ ਜਾਵੇਗੀ ਲੇਕਿਨ ਇਹ ਫੇਰ ਵੀ ਉਲਾਂਭਾ ਦਿੰਦੇ ਹਨ ਕਿ ਫਲਾਂ ਥਾਂ ਲੜਕੀਆਂ ਕੁਰੱਪਟ ਹੋ ਗਈਆਂ । ਸਪੀਕਰ ਸਾਹਿਬ, ਇਸ ਲਈ ਕੀ ਕੀਤਾ ਜਾ ਸਕਦਾ ਹੈ । ਕਿਥੇ-ਕਿਥੇ ਲੜਕੀ ਦੀ ਰਾਖੀ ਕੀਤੀ ਜਾ ਸਕਦੀ ਹੈ । ਇਹ ਤਾਂ ਆਪਣੇ ਆਪਣੇ individual ਘਰਾਂ ਤੇ depend ਕਰਦਾ ਹੈ ਕਿ ਉਹ ਰਾਖੀ ਕਰਨ । ਸਰਕਾਰ ਇਕ ਇਕ ਲੜਕੀ ਦੀ ਰਾਖੀ ਨਹੀਂ ਕਰ ਸਕਦੀ । ਫੇਰ ਰਾਮ ਪਿਆਰਾ ਨੇ ਉਠ ਕੇ ਕਹਿ ਦਿੱਤਾ ਕਿ ਇਸ regime ਵਿਚ ਅਫ਼ਸਰ ਡਰਦੇ ਹਨ ਲੇਕਿਨ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹੋ ਹੀ ਅਫ਼ਸਰ ਡਰਦੇ ਹਨ ਜਿਹੜੇ efficient ਨਹੀਂ ਜਾਂ ਕੋਈ ਹੋਰ ਖਰਾਬੀ ਕਰਦੇ ਹਨ । ਮੈਂ ਅਜਿਹੇ ਅਫ਼ਸਰਾਂ ਦੇ ਖ਼ਿਲਾਫ਼ action ਲੈਂਦਾ ਹਾਂ । ਉਹ ਡਰਨ ਨਾ ਤਾਂ ਕੀ ਕਰਨ । ਤੁਸੀਂ ਦੱਸੋ ਕਿ ਮੈਨੂੰ ਇਕ ਆਦਮੀ ਜਿਹੜਾ ਕਿ ਕੁਰੱਪਟ ਹੋਵੇ ਉਹ ਪਿਆਰਾ ਹੋਵੇਗਾ ਜਾਂ ਕਿ ਸਾਡੀ State । ਮੈਂ, ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਮੈਨੂੰ ਤਮਾਮ ਸੂਬੇ ਨਾਲ ਪਿਆਰ ਹੈ ਅਤੇ ਉਨ੍ਹਾਂ ਲਈ ਮੈਂ ਸਭ ਕੁਝ ਕਰ ਸਕਦਾ ਹਾਂ । ਫੇਰ ਜਿਹੜੇ ਅਫ਼ਸਰ efficient ਹਨ, honest ਹਨ ਨੇਕਨੀਤੀ ਨਾਲ ਕੰਮ ਕਰਦੇ ਹਨ ਉਨ੍ਹਾਂ ਨੂੰ ਮੈਂ ਪਿਆਰ ਵੀ ਕਰਦਾ ਹਾਂ ਜੇ ਮੈਨੂੰ ਪਤਾ ਲਗ ਜਾਵੇ ਕਿ ਫਲਾਣਾ ਆਦਮੀ, ਫਲਾਣਾ ਅਫਸਰ ਕੋਈ ਬੇਇਨਸਾਫੀ ਕਰ ਰਿਹਾ ਹੈ ਜਾਂ ਰਿਸ਼ਵਤਖੋਰ ਹੈ ਤਾਂ ਮੈਂ ਇਕ ਮਿੰਟ ਨਹੀਂ ਲਾਉਂਦਾ ਅਤੇ ਉਸ ਦੇ ਖ਼ਿਲਾਫ਼ ਐਕਸ਼ਨ ਲੈ ਲਵਾਂਗਾ । ਲੇਕਿਨ ਜਿਹੜੇ ਚੰਗੇ ਅਫ਼ਸਰ ਹਨ ਉਨ੍ਹਾਂ ਨੂੰ ਇਸ ਗੱਲ ਤੋਂ ਡਰਨਾ ਨਹੀਂ ਚਾਹੀਦਾ । ਜਿਹੜਾ ਅਫ਼ਸਰ ਕੰਮ ਚੰਗਾ ਕਰੇਗਾ, ਈਮਾਨਦਾਰ ਹੋਵੇਗਾ ਮੈਂ personally ਉਸ ਦਾ ਕੇਸ ਕੈਬਨਿਟ ਵਿਚ ਲਿਆ ਕੇ ਉਸ ਨੂੰ ਤਰੱਕੀ ਦਵਾਵਾਂਗਾ । ਇਸ ਕਰਕੇ, ਸਪੀਕਰ ਸਾਹਿਬ, ਕਿਸੇ ਈਮਾਨਦਾਰ ਅਫ਼ਸਰ ਦੇ ਡਰਨ ਦਾ ਸਵਾਲ ਪੈਦਾ ਨਹੀਂ ਹੁੰਦਾ । ਜੇ murders ਦੀਆਂ, dacoities ਦੀਆਂ, robberies ਦੀਆਂ ਅਤੇ thefts ਦੀਆਂ ਫ਼ਿਗਰਜ਼ ਨੂੰ ਵੇਖੀਏ ਤਾਂ ਪਤਾ ਲਗਦਾ ਹੈ ਕਿ ਅਸੀਂ ਇਨ੍ਹਾਂ ਜੁਰਮਾਂ ਨੂੰ ਪਹਿਲੇ ਸਾਲਾਂ ਦੇ ਨਾਲੋਂ ਕਿਤਨਾ ਕੁ

[ਮੁਖ ਮੰਤ੍ਰੀ]

ਘਟਾਇਆ ਹੈ । ਸਪੀਕਰ ਸਾਹਿਬ, ਕਈ ਸਾਹਿਬਾਨ ਨੇ ਆਖਿਆ ਹੈ ਕਿ crime ਦੇ total figures ਦੇ ਵਿਚ ਪਹਿਲੇ ਨਾਲੋਂ ਵਾਧਾ ਹੋਇਆ ਹੈ । ਉਨ੍ਹਾਂ ਨੇ ਇਹ ਗੱਲ ਆਖਣ ਲਗਿਆਂ ਇਹ ਵੇਖਣ ਦੀ ਖੇਚਲ ਨਹੀਂ ਕੀਤੀ ਕਿ ਅਸੀਂ detective ਚੀਜ਼ਾਂ ਕਿਤਨੀਆਂ ਕੀਤੀਆਂ ਹਨ । ਜੇ ਅਸੀਂ ਸਮਗਲਿੰਗ ਨੂੰ ਘਟਾਉਣ ਦੇ ਵਾਸਤੇ ਕੇਸ ਫੜੇ ਹਨ, ਨਾਜਾਇਜ਼ ਅਸਲਾ ਫੜਿਆ ਹੈ, ਨਾਜਾਇਜ਼ ਸ਼ਰਾਬ ਫੜੀ ਹੈ ਜਾਂ ਬੁਰਛਾਂ ਨੂੰ ਫੜਿਆ ਹੈ ਤਾਂ ਉਸ ਦੇ ਵਾਸਤੇ ਇਹ ਸਾਨੂੰ ਸ਼ਾਬਾਸ਼ ਕਿਉਂ ਨਹੀਂ ਦਿੰਦੇ । ਇਹ ਜਿਹੜੇ ਕੰਮ ਅਸੀਂ ਕਰ ਰਹੇ ਹਾਂ ਇਨ੍ਹਾਂ ਦਾ ਅਸਰ ਪੰਜ ਸਤ ਸਾਲਾਂ ਤੋਂ ਬਾਅਦ ਪਤਾ ਲਗੇਗਾ । ਵੇਖਣਾ ਇਹ ਚਾਹੀਦਾ ਹੈ ਕਿ ਅਸੀਂ detective cases ਫੜਨ ਦੇ ਵਿਚ ਕਿਤਨਾ ਵਾਧਾ ਕੀਤਾ ਹੈ ਅਤੇ ਜਿਹੜੇ ਦੂਸਰੇ ਜੁਰਮ ਹਨ ਉਨ੍ਹਾਂ ਨੂੰ ਕਿਤਨਾ ਘਟਾਇਆ ਹੈ । ਜੇ ਤੁਸੀਂ detective cases ਨੂੰ ਵੀ ਵਿਚ ਮਿਲਾ ਕੇ ਆਖੋ ਕਿ ਜੁਰਮ ਵਧੇ ਹਨ ਤਾਂ ਉਹ ਇਨਸਾਫ਼ ਵਾਲੀ ਗੱਲ ਨਹੀਂ । Detective cases ਅਸੀਂ ਜਿਤਨੇ ਜ਼ਿਆਦਾ trace out ਕਰੀਏ ਉਸ ਦੇ ਵਾਸਤੇ ਤੁਹਾਨੂੰ appreciation ਦੇਣੀ ਚਾਹੀਦੀ ਹੈ । ਬਾਕੀ ਜੇ detective crime ਦੇ ਵਿਚ ਕੋਈ ਬੇਗੁਨਾਹ ਆਦਮੀ ਫੜਿਆ ਗਿਆ ਹੋਵੇ ਤਾਂ ਤੁਸੀਂ ਮੈਨੂੰ ਦੱਸੋ ਤਾਕਿ ਜਿਸ ਪੁਲੀਸ ਅਫ਼ਸਰ ਨੇ ਉਹ ਬੇਕਾਇਦਗੀ ਕੀਤੀ ਹੋਵੇ ਮੈਂ ਉਸ ਦੇ ਖਿਲਾਫ਼ ਐਕਸ਼ਨ ਲੈ ਸਕਾਂ । ਇਸ ਵੇਲੇ ਅਸੀਂ ਪੁਲੀਸ ਅਫ਼ਸਰਾਂ ਨੂੰ ਇਹ ਹਦਾਇਤ ਦਿਤੀ ਹੋਈ ਹੈ ਕਿ ਬਿਲਕੁਲ ਕਿਸੇ ਦੀ ਪਰਵਾਹ ਨਾ ਕਰੋ, ਜੋ ਕੁਝ ਤੁਹਾਨੂੰ ਠੀਕ ਜਾਪਦਾ ਹੈ ਉਸ ਤਰ੍ਹਾਂ ਕੰਮ ਕਰੋ ਤਾਕਿ ਅਸੀਂ ਯਕੀਨੀ ਤੌਰ ਤੇ ਕਹਿ ਸਕੀਏ ਕਿ ਇਹ ਗੱਲ ਠੀਕ ਹੈ । ਅਸੀਂ ਇਹ ਹਦਾਇਤ ਕੀਤੀ ਹੋਈ ਹੈ ਕਿ ਕਿਸੇ ਨੂੰ ਵੀ ਸਿਫ਼ਾਰਿਸ਼ ਦੇ ਨਾਲ ਨਾ ਛੱਡਿਆ ਜਾਵੇ । ਉਸ ਦੀ ਵਜਾਹ ਇਹ ਹੈ ਕਿ ਜੇ ਇਕ ਗੁਨਾਹ ਕਰਨ ਵਾਲੇ ਨੂੰ ਸਿਫ਼ਾਰਿਸ਼ ਮੰਨ ਕੇ ਛੱਡ ਦਿੱਤਾ ਜਾਵੇ ਅਤੇ ਉਸੇ ਤਰ੍ਹਾਂ ਦੇ ਗੁਨਾਹ ਕਰਨ ਵਾਲੇ ਦੂਸਰੇ ਆਦਮੀ ਨੂੰ ਸਜ਼ਾ ਦੇ ਦਿੱਤੀ ਜਾਵੇ ਤਾਂ ਉਹ ਬੇਇਨਸਾਫ਼ੀ ਦੀ ਗੱਲ ਹੁੰਦੀ ਹੈ । ਇਸ ਵਾਸਤੇ ਜਿਸ ਦਾ ਕਸੂਰ ਹੋਵੇਗਾ ਅਸੀਂ ਉਸ ਨੂੰ ਉਸ ਦੇ ਮੁਤਾਬਿਕ ਸਜ਼ਾ ਦਿਆਂਗੇ । ਜਿਹੜੀ ਸਾਡੀ 1954 ਦੇ ਵਿਚ crime ਦੀ ਸਾਰੇ ਹਿੰਦੁਸਤਾਨ ਦੇ ਵਿਚ ਪੋਜ਼ੀਸ਼ਨ ਸੀ ਉਹ ਵੀ ਦਸਦਾ ਹਾਂ ਅਤੇ ਹੁਣ ਦੀ ਪੋਜ਼ੀਸ਼ਨ ਵੀ ਅਰਜ਼ ਕਰਦਾ ਹਾਂ । 1954 ਦੇ ਵਿਚ ਕਤਲਾਂ ਦੇ ਵਿਚ ਪੰਜਾਬ ਸਤਵੇਂ ਦਰਜੇ ਤੇ ਸੀ । ਹੁਣ ਸਾਡੀ ਪੋਜ਼ੀਸ਼ਨ ਨੌਂਵੀ ਹੈ । ਡਕੈਤੀਆਂ ਦੇ ਵਿਚ ਅਸੀਂ ਪਹਿਲਾਂ ਦਸਵੇਂ ਦਰਜੇ ਤੇ ਸੀ ਮਗਰ ਹੁਣ ਅਸੀਂ ਚੌਦਵੇਂ ਦਰਜੇ ਤੇ ਹਾਂ । ਏਸੇ ਤਰ੍ਹਾਂ robberies ਦੇ ਵਿਚ ਅਸੀਂ ਹਿੰਦੁਸਤਾਨ ਦੇ ਵਿਚ 1954 ਦੇ ਵਿਚ ਅਠਵੇਂ ਨੰਬਰ ਤੇ ਸੀ ਮਗਰ ਹੁਣ ਸਾਡਾ ਤੇਰ੍ਹਵਾਂ ਨੰਬਰ ਹੈ । Burglaries ਦੇ ਵਿਚ 1954 ਦੇ ਵਿਚ ਅਸੀਂ ਦਸਵੇਂ ਨੰਬਰ ਤੇ ਸੀ ਮਗਰ ਹੁਣ ਸਾਡੀ ਬਾਰਵੀਂ ਪੋਜ਼ੀਸ਼ਨ ਹੈ । ਏਸੇ ਤਰ੍ਹਾਂ ordinary thefts ਦੇ ਵਿਚ ਅਸੀਂ ਪਹਿਲਾਂ ਦਸਵੀਂ ਪੋਜ਼ੀਸ਼ਨ ਤੇ ਸੀ ਮਗਰ ਹੁਣ ਗਿਆਰਵੇਂ ਨੰਬਰ ਤੇ ਹਾਂ । Rioting ਦੇ ਵਿਚ ਕਦੇ ਅਸੀਂ ਦਸਵੇਂ ਨੰਬਰ ਤੇ ਹੁੰਦੇ ਸੀ ਮਗਰ ਹੁਣ ਤੇਰ੍ਹਵੇਂ ਨੰਬਰ ਤੇ ਹਾਂ । ਸੋ ਇਸ ਤੋਂ ਸਾਫ਼ ਪਤਾ ਲਗਦਾ ਹੈ ਕਿ ਅਸੀਂ ਕਿਤਨੀ ਤਰੱਕੀ ਕੀਤੀ ਹੈ ।

ਸਪੀਕਰ ਸਾਹਿਬ, Resources and Retrenchment Committee ਦੇ ਬਾਰੇ ਕਿਹਾ ਗਿਆ ਹੈ ਕਿ ਉਸ ਦੀ ਰੀਪੋਰਟ ਤੇ ਅਮਲ ਨਹੀਂ ਕੀਤਾ ਗਿਆ । ਮੈਂ ਅਰਜ਼

ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ 17 ਕਰੋੜ ਰੁਪਿਆ ਬਚਾਉਣ ਦੀ ਸਿਫ਼ਾਰਿਸ਼ ਕੀਤੀ ਹੈ । ਉਹ ਰੀਪੋਰਟ F.M. ਸਾਹਿਬ ਦੇ ਕੋਲ ਪਈ ਹੋਈ ਹੈ । ਉਸ ਨੂੰ ਕੈਬਨਿਟ ਦੇ ਵਿਚ ਪੇਸ਼ ਕਰਨ ਤੋਂ ਪਹਿਲਾਂ ਵਜ਼ੀਰ ਖ਼ਜ਼ਾਨਾ ਨੇ ਅਤੇ ਮੈਂ, ਇਕ ਦੋ ਹੋਰ ਵਜ਼ੀਰਾਂ ਦੀ ਰਾਏ ਲੈ ਕੇ Retrenchment Committee ਦੇ ਚੇਅਰਮੈਨ ਨੂੰ ਸਦ ਕੇ ਉਸ ਦੇ ਨਾਲ discuss ਕਰਨਾ ਹੈ । ਅਸੀਂ ਦੇਖਾਂਗੇ ਕਿ ਕਿਤਨੀ ਕਿਤਨੀ ਅਤੇ ਕਿੱਥੋਂ ਕਿੱਥੋਂ ਹੋਰ ਬੱਚਤ ਹੋ ਸਕਦੀ ਹੈ । ਜੇ ਕਿਤੋਂ ਇਕ ਕੌਡੀ ਵੀ ਬਚ ਸਕੇਗੀ ਤਾਂ ਅਸੀਂ ਉਸ ਨੂੰ ਬਚਾ ਕੇ beneficent purpose ਲਈ ਵਰਤਾਂਗੇ । ਇਸ ਲਈ ਇਹ ਜਿਹੜੀ ਗੱਲ ਆਖੀ ਗਈ ਹੈ ਕਿ ਅਸੀਂ ਧਿਆਨ ਨਹੀਂ ਦਿੰਦੇ, ਇਹ ਬਿਲਕੁਲ ਗਲਤ ਹੈ । ਮੈਂ ਅਰਜ਼ ਕਰਦਾ ਹਾਂ ਕਿ ਉਸ ਕਮੇਟੀ ਨੇ ਇਹ ਚੀਜ਼ ਆਪਣੀ ਰੀਪੋਰਟ ਦੇ ਵਿਚ ਲਿਖੀ ਹੈ ਕਿ ਪੁਲੀਸ ਦੇ ਉਤੇ ਜਿਹੜਾ ਖ਼ਰਚ ਹੋ ਰਿਹਾ ਹੈ ਉਸ ਦੇ ਵਿਚ ਸਾਨੂੰ ਕੋਈ ਵਾਧਾ ਨਹੀਂ ਜਾਪਦਾ । ਉਨ੍ਹਾਂ ਨੇ ਲਿਖਿਆ ਹੈ ਕਿ ਉਹ ਸਾਰੇ ਦਾ ਸਾਰਾ ਜਾਇਜ਼ expenditure ਹੈ । ਸਪੀਕਰ ਸਾਹਿਬ, ਉਨ੍ਹਾਂ ਨੂੰ ਪਤਾ ਸੀ ਕਿ ਅਸੀਂ ਜਿਹੜਾ 2400 ਜਵਾਨ ਕਸ਼ਮੀਰ ਨੂੰ ਦਿੱਤਾ ਹੈ ਉਨ੍ਹਾਂ ਦੀ ਥਾਂ ਹੋਰ ਕੋਈ ਨਵਾਂ ਆਦਮੀ ਭਰਤੀ ਨਹੀਂ ਕੀਤਾ ਅਤੇ ਉਹ ਸਾਰੇ ਦਾ ਸਾਰਾ ਖ਼ਰਚ ਅਸੀਂ ਬਚਾਇਆ ਹੈ । ਸੋ ਇਨ੍ਹਾਂ ਸਾਰੀਆਂ ਗੱਲਾਂ ਨੂੰ ਦੇਖਦੇ ਹੋਏ ਮੇਰੇ ਆਪੋਜ਼ੀਸ਼ਨ ਦੇ ਵੀਰਾਂ ਨੂੰ ਸਾਨੂੰ ਸ਼ਾਬਾਸ਼ ਦੇਣੀ ਚਾਹੀਦੀ ਹੈ । ਸਪੀਕਰ ਸਾਹਿਬ, ਹੁਣ ਤਾਂ ਮੈਂ ਇਹ ਕਰ ਰਿਹਾ ਹਾਂ ਕਿ ਜੇ ਕਿਤੇ ਗਵਰਨਰ ਸਾਹਿਬ ਜਾਣ ਤਾਂ ਉਨ੍ਹਾਂ ਦੇ ਨਾਲ ਪੁਲੀਸ ਦੀ ਗੱਡੀ ਹੋਵੇ ਅਤੇ ਜਿਹੜੇ ਥਾਂ ਥਾਂ ਸਿਪਾਹੀ ਖੜ੍ਹੇ ਹੁੰਦੇ ਹਨ ਉਹ ਨਾ ਖੜ੍ਹੇ ਕੀਤੇ ਜਾਣ । ਏਸ ਪਾਸੇ ਦੇ ਮੈਂਬਰਾਂ ਦੇ ਆਖਣ ਦੇ ਮੁਤਾਬਿਕ ਇਹ ਕਰਨਾ ਹੈ ਕਿ ਕੋਈ ਵੀ ਆਦਮੀ ਜਿਹੜਾ ਕਿਸੇ ਦੀ ਸ਼ਾਨ ਵਧਾਉਣ ਦੇ ਵਾਸਤੇ ਖੜ੍ਹਾ ਕੀਤਾ ਹੋਇਆ ਹੋਵੇ ਉਸ ਨੂੰ ਉਥੋਂ ਹਟਾ ਦਿੱਤਾ ਜਾਵੇਗਾ । ਤੁਸੀਂ ਨਿੰਦਦੇ ਕਿਸ ਨੂੰ ਹੋ ? ਉਨ੍ਹਾਂ ਨੂੰ ਨਿੰਦਦੇ ਹੋ ਜਿਨ੍ਹਾਂ ਨੇ ਇਤਨਾ ਸ਼ਾਨਦਾਰ ਬਜਟ ਬਣਾਇਆ ਹੈ । ਸਪੀਕਰ ਸਾਹਿਬ, ਜੇ Leader of the Opposition ਸਾਨੂੰ ਕੋਆਪਰੇਸ਼ਨ ਦੇਣ ਤਾਂ ਵੇਖਣ ਪੰਜਾਬ ਕਿਤਨੀ ਤਰੱਕੀ ਕਰਦਾ ਹੈ । ਇਸ ਬਜਟ ਤੇ ਬੋਲਦਿਆਂ ਹੋਇਆਂ ਕਈ ਸਜਣ ਪੰਜਾਬੀ ਦੇ ਮਸਲੇ ਨੂੰ ਅਤੇ ਜ਼ਬਾਨ ਦੇ ਮਸਲੇ ਨੂੰ ਇਸ ਦੇ ਵਿਚ ਲੈ ਆਏ ਹਨ । ਇਨ੍ਹਾਂ ਗੱਲਾਂ ਦੀ ਬਜਟ ਸਪੀਚ ਤੇ ਬੋਲਦਿਆਂ ਹੋਇਆਂ ਕਹਿਣ ਦੀ ਕੀ ਲੋੜ ਸੀ ? ਕਈ ਮੇਰੇ ਵੀਰਾਂ ਨੇ ਕਿਹਾ ਹੈ ਕਿ ਏਥੇ ਪੰਜਾਬੀ ਦੀ ਬਜਾਏ ਹਿੰਦੀ script ਹੋ ਚਲਿਆ ਹੈ ਅਤੇ ਉਸ ਤੇ ਬੜੀਆਂ ਲੰਮੀਆਂ ਚੌੜੀਆਂ ਤਕਰੀਰਾਂ ਕੀਤੀਆਂ ਹਨ । ਮੈਨੂੰ ਸਮਝ ਨਹੀਂ ਆਉਂਦੀ ਕਿ ਪੰਜਾਬੀ, ਜਿਹੜੇ ਇਤਨੇ ਜਵਾਨ, ਬਹਾਦਰ ਅਤੇ ਹਿੰਮਤੀ ਹਨ ਉਨ੍ਹਾਂ ਦੇ ਦਿਲਾਂ ਦੇ ਵਿਚ ਇਹ ਗੱਲ ਕਿੱਥੋਂ ਆ ਗਈ ਹੈ । ਵਧਾ ਵਧਾ ਕੇ ਗੱਲਾਂ ਕਰਨੀਆਂ ਤਾਂ ਬੁਜ਼ਦਿਲਾਂ ਦਾ ਕੰਮ ਹੁੰਦਾ ਹੈ ਅਤੇ ਬਹਾਦਰਾਂ ਦਾ ਇਹ ਕੰਮ ਨਹੀਂ ਹੁੰਦਾ । ਏਥੇ ਤਾਂ ਕੋਈ ਮਸਲਾ ਹੀ ਨਹੀਂ ਇਸ ਤਰ੍ਹਾਂ ਦਾ । ਕੋਈ ਵੀ ਇਸ ਤਰ੍ਹਾਂ ਦੀ ਗੱਲ ਨਹੀਂ ਕਿ ਹਿੰਦੀ script ਕਰ ਦਿੱਤੀ ਜਾਵੇ ਜਾਂ ਪੰਜਾਬੀ script ਨੂੰ ਕੋਈ ਖ਼ਤਰਾ ਪੈਦਾ ਹੋਵੇ । ਹੁਣੇ ਹੀ ਮੇਰੇ ਇਕ ਵੀਰ ਨੇ ਇਹ ਆਖਿਆ ਸੀ ਕਿ ਗਵਰਨਰ ਸਾਹਿਬ ਨੇ ਇਹ ਗੱਲ ਕਹੀ ਸੀ ਕਿ ਪੰਜਾਬੀ ਦੀ ਤਰੱਕੀ ਕਰਨੀ ਹੈ ਤਾਂ ਉਸ ਦਾ ਹਿੰਦੀ script ਕਰ ਦੇਣਾ ਚਾਹੀਦਾ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਨੇ ਕੋਈ ਵੀ ਇਸ ਕਿਸਮ ਦੀ ਗੱਲ ਆਪਣੀ official capacity ਦੇ ਵਿਚ ਨਹੀਂ ਕੀਤੀ । ਇਹ ਉਨ੍ਹਾਂ ਦੇ ਜ਼ਾਤੀ ਖ਼ਿਆਲ ਹੋ ਸਕਦੇ ਹਨ । ਉਨ੍ਹਾਂ ਨੇ ਤਾਂ ਕੇਰੇਲਾ ਦੇ ਬਾਰੇ ਵੀ ਆਖਿਆ ਸੀ ਕਿ

[ਮੁਖ ਮੰਤ੍ਰੀ]

ਉਥੇ ਪਰੈਜ਼ੀਡੈਂਟ ਰੂਲ ਨਹੀਂ ਹੋਣਾ ਚਾਹੀਦਾ ਲੇਕਿਨ ਉਹ ਵੀ ਉਨ੍ਹਾਂ ਦੀ ਜ਼ਾਤੀ ਰਾਏ ਸੀ । ਇਸ ਕਰਕੇ ਗਵਰਨਰ ਸਾਹਿਬ ਨੇ ਜ਼ਾਤੀ ਤੌਰ ਤੇ ਕੋਈ ਇਸ ਤਰ੍ਹਾਂ ਦੀ ਗੱਲ ਆਖੀ ਹੋਵੇ ਤਾਂ ਹੋਰ ਗੱਲ ਹੈ । ਉਸ ਦਾ ਉਨ੍ਹਾਂ ਦੇ ਅਹੁਦੇ ਨਾਲ ਕੋਈ ਸੰਬੰਧ ਨਹੀਂ ਹੋ ਸਕਦਾ । ਸਪੀਕਰ ਸਾਹਿਬ, ਮੈਂ ਉਸ ਆਦਮੀ ਨੂੰ ਸਾਰਿਆਂ ਨਾਲੋਂ ਈਮਾਨਦਾਰ ਸਮਝਦਾ ਹਾਂ ਜਿਸ ਨੇ ਆਖਿਆ ਕਿ ਜੇ ਮੈਂ ਚਲਿਆ ਗਿਆ ਤਾਂ ਫੇਰ ਵਗਾੜ ਪਾਉਣੋ ਨਹੀਂ ਰਹਿ ਸਕੋਗੇ । ਉਹ ਇਕ ਚੰਗੇ ਹਿੰਦੀ ਐਜੀਟੇਸ਼ਨ ਕਰਨ ਵਾਲੇ ਦੇ ਨਾਲ ਗੱਲ ਕਰਦੇ ਕਹਿਣ ਲਗੇ ਕਿ ਜੇ ਸਮਝੌਤਾ ਕਰ ਲਿਆ ਤਾਂ ਪੰਜਾਬੀ ਸੂਬੇ ਦੀ ਮੰਗ ਖ਼ਤਮ ਹੋ ਜਾਵੇਗੀ । ਸਪੀਕਰ ਸਾਹਿਬ, ਜਦੋਂ ਲੋਕਾਂ ਨੂੰ exploit ਕੀਤਾ ਜਾਵੇ ਅਤੇ ਉਹ ਚੀਜ਼ ਹਦ ਤੋਂ ਟਪ ਜਾਵੇ ਤਾਂ ਪੰਜਾਬ ਸਰਕਾਰ ਦਾ ਇਹ ਫ਼ਰਜ਼ ਬਣ ਜਾਂਦਾ ਹੈ ਕਿ ਲੋਕਾਂ ਨੂੰ ਉਹ protection ਦੇਵੇ । ਸਪੀਕਰ ਸਾਹਿਬ, ਮੈਨੂੰ ਇਹ ਨਹੀਂ ਪਤਾ ਕਿ ਕਮੇਟੀ ਨੇ ਕੀ ਫ਼ੈਸਲਾ ਕਰਨਾ ਹੈ । ਮੈਂ ਉਸ ਦੇ ਬਾਰੇ ਇਕ ਲਫ਼ਜ਼ ਵੀ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਮੈਂ ਕਿਸੇ ਨੂੰ ਬਹਾਨਾ ਬਣਾਉਣ ਦਾ ਮੌਕਾ ਨਹੀਂ ਦੇਣਾ ਚਾਹੁੰਦਾ । ਮੈਂ ਚੁਪ ਚਾਪ ਬੈਠਾ ਹੋਇਆ ਉਨ੍ਹਾਂ ਦੀਆਂ ਗਾਲ੍ਹਾਂ ਸਹਿ ਲੈਂਦਾ ਹਾਂ । ਸਪੀਕਰ ਸਾਹਿਬ, ਰੱਬ ਸਬੱਬੀਂ, ਮੈਂ ਏਧਰੋਂ ਛਡ ਕੇ ਓਧਰ ਜਾ ਬੈਠਾ ਤਾਂ ਤੁਸੀਂ ਦੇਖਣਾ ਜਿਹੜੇ ਹੁਣ ਗੱਲਾਂ ਕਰਦੇ ਹਨ ਉਨ੍ਹਾਂ ਦੀਆਂ ਕਿਸ ਤਰ੍ਹਾਂ ਧਜੀਆਂ ਉਡਾਉਂਦਾ ਹਾਂ ।

ਮੌਲਵੀ ਅਬਦੁਲ ਗਨੀ ਡਾਰ : ਸੁਬਹਾਨ ਅੱਲਾ ।

ਮੁਖ ਮੰਤ੍ਰੀ : ਫਿਰ ਇਥੇ law and order ਦੀ ਗੱਲ ਕਹੀ ਗਈ ਕਿ ਮੈਂ ਇਹ ਕੀਤਾ, ਉਹ ਕੀਤਾ, ਇਸ case ਵਿਚ interest ਲਿਆ, ਉਸ case ਵਿਚ interest ਲਿਆ ਅਤੇ ਕਾਂਗਰਸ ਪਾਰਟੀ ਦੀ ਬਦਨਾਮੀ ਕੀਤੀ । ਸਪੀਕਰ ਸਾਹਿਬ, ਹਰ ਇਕ ਗੱਲ ਨੂੰ ਵੇਖਣਾ ਪੈਂਦਾ ਹੈ ਅਤੇ interest ਇਸ ਲਈ ਲੈਣਾ ਪੈਂਦਾ ਹੈ ਕਿ ਗੁਨਾਹਗਾਰ ਦੇ ਨਾਲ ਕਿਤੇ ਕੋਈ ਬੇ-ਗੁਨਾਹ ਨਾ ਫਸ ਜਾਵੇ । ਮੈਨੂੰ as a Chief Minister ਹਰ ਇਕ ਭਾਰੇ ਕੇਸ ਵਿਚ interest ਲੈਣਾ ਪੈਂਦਾ ਹੈ ਤਾਕਿ ਗੁਨਾਹਗਾਰ ਦੇ ਨਾਲ ਕਿਤੇ ਬੇਗੁਨਾਹ ਵੀ ਨਾ ਮਾਰਿਆ ਜਾਵੇ । ਇਸ ਤੋਂ ਇਲਾਵਾ ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਅਸੀਂ ਇਹ ਵਾਗ ਡੋਰ ਸਾਂਭੀ ਤਾਂ ਉਸ ਵੇਲੇ ਇਥੇ ਪੰਜਾਬ ਵਿਚ 400 ਤੋਂ ਵੱਧ absconders ਸਨ ਜਿਹੜੇ ਭੱਜੇ ਫਿਰਦੇ ਸਨ ਅਤੇ ਪਕੜੇ ਨਹੀਂ ਜਾਂਦੇ ਸਨ । ਕਿਸੇ ਨੇ ਮਰਡਰ ਕੀਤਾ ਸੀ, ਕਿਸੇ ਨੇ ਡਾਕਾ ਮਾਰਿਆ ਸੀ ਅਤੇ ਕਿਸੇ ਨੇ ਹੋਰ ਭਾਰੀ crime ਕੀਤਾ ਸੀ ਅਤੇ ਕਾਨੂੰਨ ਦੀ ਜ਼ਦ ਤੋਂ ਬਚਣ ਲਈ ਨੱਠੇ ਹੋਏ ਸਨ । ਮੈਂ 6 ਮਹੀਨੇ ਤਕ ਵੇਖਿਆ ਅਤੇ ਸਾਰਾ ਗੌਰ ਕੀਤਾ ਕਿ ਇਹ crimes ਕਿਉਂ ਜ਼ਿਆਦਾ ਹੁੰਦੇ ਹਨ ਅਤੇ ਇਸ ਦੀ ਕੀ ਵਜਾਹ ਹੈ । ਮੈਂ ਇਹ ਸਾਰਾ ਜਾਇਜ਼ਾ ਲਿਆ ਅਤੇ ਦਿਲ ਵਿਚ ਇਹ ਆਈ ਕਿ ਇਹ ਜੋ ਭਗੌੜੇ ਹਨ crime ਕਰਦੇ ਹਨ । ਇਕ ਦਫਾ ਜੇਕਰ ਘੇਰੇ ਵਿਚੋਂ ਨਿਕਲ ਜਾਵੇ ਤਾਂ ਉਹ ਹੋਰ crime ਕਰਦਾ ਹੈ । ਇਸ ਲਈ ਉਨ੍ਹਾਂ ਨੂੰ ਕਾਬੂ ਕਰਨ ਦਾ ਹੁਕਮ ਦਿਤਾ ਅਤੇ ਹਰ ਜ਼ਿਲੇ ਦੇ ਅਫਸਰ ਦੀ efficiency ਦਾ criteria ਇਹ ਰਖਿਆ ਕਿ ਉਸਦੇ ਜ਼ਿਲੇ ਵਿਚ absconders ਕਿਤਨੇ ਹਨ । ਮੈਂ ਕਿਹਾ ਕਿ ਜੇਕਰ ਇਕ ਵੀ absconder ਖੁਲ੍ਹਾ ਰਹਿ ਜਾਵੇ ਤਾਂ ਮੈਨੂੰ ਹੈਰਾਨੀ ਹੋਵੇਗੀ । ਫਿਰੋਜ਼ਪੁਰ ਵਰਗੇ

ਜ਼ਿਲੇ ਵਿਚ 2 absconders ਰਹਿ ਗਏ ਲੇਕਿਨ ਮੈਂ ਕਿਹਾ ਕਿ ਇਹ ਹੈਰਾਨੀ ਦੀ ਗੱਲ ਹੈ ਕਿ ਅਜੇ ਤਕ ਦੋ ਰਹਿ ਗਏ । ਤਾਂ, ਜਨਾਬ, ਉਨ੍ਹਾਂ absconders ਦੀ ਤਾਦਾਦ 460 ਤੋਂ ਘਟਾ ਕੇ ਹੁਣ 190 ਤਕ ਲੈ ਆਂਦੀ ਹੈ । ਇਹ ਕੋਈ ਮੈਂ ਜਾਦੂ ਨਹੀਂ ਕੀਤਾ ਹੈ ਕਿ ਮੰਤਰ ਪੜ੍ਹਿਆ ਤੇ ਸਭ ਕੁਝ ਹੋ ਗਿਆ । ਇਹ ਹਿੰਮਤ ਨਾਲ ਕੀਤਾ ਹੈ, ਮੱਥਾ ਭੰਨ ਕੇ ਕੀਤਾ ਹੈ ਅਤੇ ਅਸੀਂ ਦਿਨ ਰਾਤ ਇਕ ਕਰਕੇ ਕੀਤਾ ਹੈ । ਇਹ ਸਭ ਕੁਝ ਸੂਬੇ ਦੀ ਭਲਾਈ ਲਈ, ਸੇਵਾ ਅਤੇ ਅਮਨ ਲਈ, ਕੀਤਾ ਹੈ ਅਤੇ ਕਾਂਗਰਸ ਦੇ ਨਾਮ ਨੂੰ ਉੱਚਾ ਕਰਨ ਲਈ ਸਭ ਕੁਝ ਕੀਤਾ ਹੈ...................(noise)

**श्री प्रबोध चन्द्र** : वाह वाह, क्या कहने ।

**ਮੁਖ ਮੰਤ੍ਰੀ** : ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ absconders ਨੂੰ ਕੋਈ ਨਹੀਂ ਫੜਦਾ ਸੀ । ਇਨ੍ਹਾਂ ਵਿਚ ਮਿਲਟਰੀ ਦੇ ਭਗੌੜੇ ਵੀ ਸਨ ਅਤੇ murderers ਵੀ ਸਨ । ਸਪੀਕਰ ਸਾਹਿਬ ਬਹੁਤ ਸਾਰੇ ਘੇਰ ਕੇ ਪਕੜ ਲਏ ਅਤੇ ਜੇਕਰ ਕੋਈ ਘੇਰੇ ਵਿਚੋਂ ਬੰਦੂਕ ਲੈ ਕੇ ਨਿਕਲ ਗਿਆ ਤਾਂ ਪਿਛੇ ਘੋੜਾ ਪੁਲਿਸ ਦੌੜਾ ਦਿਤੀ ਕਿ ਪਿਛਾ ਕਰੋ ਤਾਕਿ ਉਹ ਕਿਸੇ ਦੁਸ਼ਮਨ ਤੇ ਗੋਲੀ ਨਾ ਚਲਾ ਦੇਵੇ । ਇਸ ਢੰਗ ਨਾਲ ਇਹ ਸਾਰਾ ਕੰਮ ਹੋਇਆ ਹੈ ਅਤੇ ਹੋ ਰਿਹਾ ਹੈ ਇਸ vigilance ਨਾਲ ਹੀ ਇਹ ਸਾਰੀ ਚੀਜ਼ ਹੋਈ ਹੈ ।

ਮੈਂ ਹੁਣ, ਸਪੀਕਰ ਸਾਹਿਬ, ਦੋ ਚਾਰ ਗੱਲਾਂ ਕੁਝ ਹੋਰ ਕਰਨੀਆਂ ਚਾਹੁੰਦਾ ਹਾਂ । ਲਾਲਾ ਜਗਤ ਨਾਰਾਇਣ ਸਾਹਿਬ ਨੇ ਫਰਮਾਇਆ ਕਿ ਪਾਸਪੋਰਟ ਸਕੈਂਡਲ ਕਰਨ ਵਾਲਿਆਂ ਵਲੋਂ ਮੈਨੂੰ tea party ਦੇਣ ਲਈ invitation cards ਛਪਵਾਏ ਗਏ ਅਤੇ ਭੇਜੇ ਗਏ ਕਿ ਮੈਂ ਉਹ ਪਾਰਟੀ ਮਨਜ਼ੂਰ ਕਰ ਲਈ ਹੈ । ਸਪੀਕਰ ਸਾਹਿਬ, ਮੇਰੀ ਕੋਈ ਮੰਨਜ਼ੂਰੀ ਨਹੀਂ ਹੋਈ । ਗੱਲ ਇਹ ਹੈ ਕਿ ਮੇਰੇ ਪਾਸ ਜਲੰਧਰ ਤੋਂ 5, 7 ਆਦਮੀਆਂ ਦਾ deputation ਆਇਆ ਕਿ ਤੁਸੀਂ ਇਹ ਪਾਰਟੀ ਮੰਨ ਲਉ । ਲੇਕਿਨ ਜਦੋਂ ਮੈਨੂੰ ਪਤਾ ਲਗਾ ਕਿ ਇਹ ਲੋਕ ਭੈੜੀਆਂ ਚੀਜ਼ਾਂ ਨਾਲ deal ਕਰਦੇ ਹਨ ਤਾਂ ਮੈਂ ਨਾਂਹ ਕਰ ਦਿਤੀ ਅਤੇ ਉਨ੍ਹਾਂ ਦੇ ਸਾਰੇ ਕਾਰਡ ਛਪੇ ਛਪਾਏ ਪਏ ਰਹਿ ਗਏ । ਮੈਂ ਨਹੀਂ ਗਿਆ ( cheers ) ਲਾਲਾ ਜੀ ਨੇ ਉਸ ਗੱਲ ਤੇ ਤਾਂ ਬੜਾ ਜ਼ੋਰ ਦਿਤਾ ਲੇਕਿਨ ਇਹ ਨਹੀਂ ਦਸਿਆ ਕਿ ਮੈਂ ਨਾਂਹ ਵੀ ਕਰ ਦਿਤੀ ਸੀ । ਮੈਂ ਸਮਝਦਾ ਹਾਂ ਕਿ ਇਕ ਗੱਲ ਨੂੰ ਛੁਪਾਣਾ ਅਤੇ ਦੂਜੀ ਗਲ ਨੂੰ ਉਘਾ ਕਰਕੇ ਦਸਣ ਵਿਚ ਸਾਰੇ ਪੰਜਾਬ ਵਿਚ ਉਨ੍ਹਾਂ ਨੂੰ ਹੀ ਮਹਾਰਤ ਹੈ ਅਤੇ ਉਨ੍ਹਾਂ ਵਿਚ ਹੀ ਇਹ ਖੂਬੀ ਹੈ (ਹਾਸਾ) ਹੋਰ ਕਿਸੇ ਵਿਚ ਨਹੀਂ । ਫੇਰ ਕਹਿਣ ਲਗੇ ਕਿ ਇਕ ਪਾਸੇ National Motors ਵਾਲੇ ਬੋਰਡ ਲਾ ਕੇ ਬੈਠੇ ਹੋਏ ਹਨ ਅਤੇ ਦੂਜੇ ਪਾਸੇ ਉਸ ਦੁਕਾਨ ਵਿਚ ਮੀਟਰੋ ਮੋਟਰਾਂ ਵਾਲੇ ਬੋਰਡ ਲਾ ਕੇ ਬੈਠੇ ਹੋਏ ਹਨ । ਬੈਠੇ ਹੋਏ ਹਨ ਤਾਂ ਬੈਠੇ ਰਹਿਣ ਮੈਨੂੰ ਅਤੇ ਹੋਰ ਕਿਸੇ ਨੂੰ ਕੀ ਤਕਲੀਫ ਹੈ । ਮੇਰਾ ਇਸ ਗੱਲ ਨਾਲ ਕੀ ਸੰਬੰਧ ਹੈ ? ਜੇਕਰ ਮੀਟਰੋ ਵਾਲਿਆਂ ਕੋਲ ਫਾਲਤੂ ਜਗ੍ਹਾ ਹੈ ਤਾਂ ਉਨ੍ਹਾਂ ਨੇ ਦੇ ਦਿਤੀ ਹੋਵੇਗੀ । ਇਹ ਉਨ੍ਹਾਂ ਨੂੰ ਜਾਕੇ ਪੁਛੋ ਕਿ ਕਿਉਂ ਦਿਤੀ ਹੈ । ਜੇਕਰ ਉਨ੍ਹਾਂ ਨੇ ਜਗ੍ਹਾ ਕਰਾਏ ਤੇ ਲੈ ਲਈ ਹੈ ਤਾਂ ਉਨ੍ਹਾਂ ਨੂੰ ਪੁਛੋ ਕਿ ਤੁਸੀਂ ਕਿਉਂ ਲਈ ਹੈ । ਇਸ ਵਿਚ ਕਿਹੜੀ administration ਦੀ ਚੀਜ਼ ਆ ਗਈ ਅਤੇ ਕਿਹੜਾ law and order ਦਾ ਮਸਲਾ ਪੈਦਾ ਹੋ ਗਿਆ ਹੈ ਅਤੇ ਇਸ ਵਿਚ ਕਿਹੜੀ corruption ਦੀ ਗੱਲ ਪੈਦਾ ਹੋ

[ਮੁਖ ਮੰਤ੍ਰੀ]

ਗਈ ਹੈ ? ਕੀ ਇਹ ਵੀ ਚੀਫ ਮਿਨਿਸਟਰ ਦਾ ਹੀ ਕੰਮ ਹੈ ਕਿ ਉਹ ਵੇਖਦਾ ਫਿਰੇ ਕਿ ਕੌਣ ਦੁਕਾਨ ਕਰਾਏ ਤੇ ਲੈਂਦਾ ਹੈ ਅਤੇ ਕੌਣ ਦਿੰਦਾ ਹੈ ? ਫੇਰ ਫਰਮਾਉਣ ਲਗੇ ਕਿ ਨੈਸ਼ਨਲ ਮੋਟਰਜ਼ ਵਾਲਿਆਂ ਨੇ ਕਿਸੇ ਫਿਲਮ ਕੰਪਨੀ ਨੂੰ ਐਨਾ ਰੁਪਿਆ ਦੇ ਦਿਤਾ ਹੈ । ਜੇਕਰ ਕਿਸੇ ਕੋਲ ਪੈਸੇ ਹਨ ਅਤੇ ਕਿਸੇ ਨੇ ਹਿੰਮਤ ਕਰ ਲਈ ਹੈ ਅਤੇ ਇਸ industry ਵਿਚ investment ਕਰ ਦਿਤੀ ਹੈ ਤਾਂ ਇਸ ਵਿਚ ਕਿਹੜੀ ਗੱਲ ਹੈ ਜਿਸ ਨਾਲ law and order ਖਰਾਬ ਹੋ ਗਿਆ ਹੈ । ਜੇਕਰ ਲਾਲਾ ਜੀ ਚਾਹੁੰਦੇ ਹਨ ਤਾਂ ਉਹ ਆਪ ਹਿੰਮਤ ਕਰਕੇ ਵੇਖ ਲੈਣ । ਇਹ ਤਾਂ ਜੂਆ ਹੈ; ਘਾਟਾ ਪੈ ਗਿਆ ਤਾਂ ਰੁੜ੍ਹ ਜਾਣਗੇ ਅਤੇ ਜੇ ਨਾ ਰੁੜ੍ਹੇ ਅਤੇ ਰਹਿ ਗਏ ਤਾਂ ਚਾਰ ਪੈਸੇ ਕਮਾ ਕੇ ਰੋਟੀ ਖਾ ਲੈਣਗੇ । ਜੇਕਰ ਉਨ੍ਹਾਂ ਨੇ ਪੈਸੇ ਲੈ ਕੇ ਦਿਤੇ ਹਨ ਤਾਂ ਇਹ ਉਨ੍ਹਾਂ ਦਾ ਆਪਣਾ ਕੰਮ ਹੈ । ਉਨ੍ਹਾਂ ਨੇ ਲਏ ਹਨ ਅਤੇ ਉਨ੍ਹਾਂ ਨੇ ਦਿਤੇ ਹਨ । ਜਿਨ੍ਹਾਂ ਲਏ ਹਨ ਉਹ ਮੋੜ ਦੇਣਗੇ । ਉਨ੍ਹਾਂ ਦਾ ਵੀ ਉਸ ਕੰਪਨੀ ਨਾਲ ਕੋਈ ਹਿਸਾਬ ਹੋਵੇਗਾ ਜਾਂ ਉਨ੍ਹਾਂ ਨੇ ਕਰਜ਼ ਲਿਆ ਹੋਵੇਗਾ ਲੇਕਿਨ ਮੈਨੂੰ ਇਸ ਗੱਲ ਦਾ ਕੋਈ ਪਤਾ ਨਹੀਂ ਕਿ ਕਿਸਨੇ ਲਏ ਹਨ ਅਤੇ ਕਿਸਨੇ ਦਿਤੇ ਹਨ । ਇਹ ਤਾਂ ਉਨ੍ਹਾਂ ਦਾ ਪਰਾਈਵੇਟ ਮਾਮਲਾ ਹੈ ਅਤੇ ਮੈਂ ਸਮਝਦਾ ਹਾਂ ਕਿ ਅਜਿਹੀਆਂ ਗੱਲਾਂ ਹਾਊਸ ਵਿਚ ਕਰਨੀਆਂ ਠੀਕ ਨਹੀਂ । ਫੇਰ, ਸਪੀਕਰ ਸਾਹਿਬ, ਇਹ ਇਸ ਗਲ ਦਾ ਬਾਰ ਬਾਰ ਜ਼ਿਕਰ ਕਰਦੇ ਹਨ ਕਿ ਨੈਸ਼ਨਲ ਮੋਟਰਜ਼ ਵਾਲਿਆਂ ਨੂੰ ਫਲਾਂ make ਦੀਆਂ ਗੱਡੀਆਂ ਮਿਲ ਗਈਆਂ ਅਤੇ ਮੀਟਰੋ ਮੋਟਰਜ਼ ਵਾਲਿਆਂ ਨੂੰ ਮਰਸਿਡੀਜ਼ ਦੀ ਏਜੰਸੀ ਕਿਉਂ ਮਿਲ ਗਈ । ਸਪੀਕਰ ਸਾਹਿਬ, ਮੇਰਾ ਦਿਲ ਤਾਂ ਨਹੀਂ ਚਾਹੁੰਦਾ ਸੀ ਕਿ ਮੈਂ ਇਸ ਬਾਰੇ ਕੁਝ ਹੋਰ ਕਹਿੰਦਾ ਲੇਕਿਨ ਜਦੋਂ ਇਸ ਗੱਲ ਦਾ ਬਾਰ ਬਾਰ ਗੀਤ ਗਾਉਂਦੇ ਹਨ ਤਾਂ ਮੈਨੂੰ ਕਹਿਣਾ ਪੈਂਦਾ ਹੈ ਅਤੇ ਮੈਨੂੰ ਵੀ ਖਿਆਲ ਆਇਆ ਕਿ ਵੇਖੋ ਤਾਂ ਸਹੀ ਕਿਥੇ ਸੱਟ ਲਗ ਗਈ ਹੈ ਅਤੇ ਕਿਸੇ ਨੂੰ ਕੋਈ ਅਣਭੋਲ ਹੁੱਜ ਤਾਂ ਨਹੀਂ ਲਗ ਗਈ ਜਿਸਦੀ ਕਿ ਇਹ ਪੀੜ ਹੋ ਰਹੀ ਹੈ । ਮੇਰੀ ਅਰਜ਼ ਹੈ ਕਿ ਕੰਪਣੀਆਂ ਦੇ ਮਾਮਲੇ ਹਨ ਅਤੇ ਮੈਂ ਕਿਵੇਂ ਕਿਸੇ ਦੀ ਏਜੰਸੀ ਖੋਹ ਕੇ ਕਿਸੇ ਨੂੰ ਦੇ ਸਕਦਾ ਹਾਂ । ਲੇਕਿਨ ਜਦੋਂ ਮੈਨੂੰ ਇਹ ਛੇੜਦੇ ਹਨ ਤਾਂ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਮਰਸਿਡੀਜ਼ ਦੀ ਜਿਸਦੇ ਪਾਸ agency ਹੈ ਉਹ ਬਹੁਤ ਵਡਾ ਧਨਾਡ ਹੈ । ਸਪੀਕਰ ਸਾਹਿਬ, ਉਹ ਇਸ ਪੰਜਾਬ ਦੀ ਮਨਿਸਟਰੀ ਨੂੰ unseat ਕਰਨ ਲਈ, oust ਕਰਨ ਲਈ ਲੱਖਾਂ ਰੁਪਏ ਖਰਚ ਕਰ ਰਿਹਾ ਹੈ । ਉਹ ਰੁਪਿਆ ਖਰਚ ਕਰ ਰਿਹਾ ਹੈ ਪੰਜਾਬ ਸਰਕਾਰ ਅਤੇ ਪੰਜਾਬ ਦੀ ਇਸ ਮਿਨਿਸਟਰੀ ਦੇ ਦੁਸ਼ਮਣਾਂ ਦੇ ਉਪਰ । ਇਹ ਜੋ ਪੰਜਾਬ ਦੀ ਇਸ ਮਿਨਿਸਟਰੀ ਦੇ ਵੱਡੇ ਦੁਸ਼ਮਣ ਹਨ ਜਿਹੜੇ ਕਿ no confidance ਦਾ ਪਰਵਾਨਾ ਲੈਕੇ ਆਏ ਸਨ ਇਨ੍ਹਾਂ ਉਪਰ ਉਸ agency ਨੇ ਇਸ ਕੰਮ ਲਈ 80 ਹਜ਼ਾਰ ਤੋਂ ਲੈਕੇ 1½ ਲੱਖ ਰੁਪਏ ਤਕ ਖਰਚ ਕੀਤਾ ਹੈ (shame, shame).......(*noise*)....

**श्री प्रबोध चन्द्र :** मैं इसे contradict करता हूं । अगर यह साबत कर दें .........(*loud noise and interruptions*).........

**ਮੁਖ ਮੰਤਰੀ :** ਜੇਕਰ ਮੈਂ ਕਿਸੇ ਨੂੰ certificate ਦਿਤਾ ਹੈ ਤਾਂ in good faith ਦਿਤਾ ਹੈ ਅਤੇ ਉਸਦੇ ਚੰਗੇ ਕੰਮ ਦਾ certificate ਦਿਤਾ ਹੈ । ਲੇਕਿਨ, ਜਨਾਬ, ਉਸਦਾ ਪੰਜਾਬ ਵਿਚ ਇਤਨਾ vested interest ਹੈ ਕਿ ਉਹ agent ਪੰਜਾਬ ਦੀ

ਸਿਆਸਤ ਤੇ ਛਾ ਜਾਣਾ ਚਾਹੁੰਦਾ ਹੈ, ਪੰਜਾਬ ਦੀ ਸਾਰੀ ਸਿਆਸੀ ਤਾਕਤ ਤੇ ਕਬਜ਼ਾ ਕਰਨਾ ਚਾਹੁੰਦਾ ਹੈ। ਗੁਰਦਵਾਰਿਆਂ ਤੇ ਕਬਜ਼ਾ ਕਰਨਾ ਚਾਹੁੰਦਾ ਹੈ ਅਤੇ ਇਸ ਮਿਨਿਸਟਰੀ ਦੇ ਦੁਸ਼ਮਣਾਂ ਨੂੰ influence ਕਰਕੇ ਅਤੇ ਇਸ ਮਨਿਸਟਰੀ ਨੂੰ ਬਦਨਾਮ ਕਰਕੇ ਇਸਦਾ ਤਖਤਾ ਉਲਟਣਾ ਚਾਹੁੰਦਾ ਹੈ.........(shame, shame)

श्री प्रबोध चंद्रः यह बिल्कुल झूठ है ।

ਮੁਖ ਮੰਤਰੀ : ਜੇਕਰ ਉਸ ਕੰਪਣੀ ਦੀ ਕੋਈ agency ਭੁਲੇਖੇ ਨਾਲ ਖੁਸ ਗਈ ਹੈ ਤਾਂ ਮੈਨੂੰ ਨਹੀਂ ਪਤਾ। ਚੀਫ ਮਿਨਿਸਟਰ ਨੂੰ ਇਨ੍ਹਾਂ ਗੱਲਾਂ ਦਾ ਕੋਈ ਪਤਾ ਨਹੀਂ ਕਿ ਕਿਸਦੀ agency ਖੁਸ ਕੇ ਕਿਸ ਨੂੰ ਮਿਲ ਗਈ ਹੈ। ਲੇਕਿਨ ਜਿਹੜੀ ਕੰਪਣੀ ਆਪਣੇ ਕਾਰੋਬਾਰ ਤੋਂ ਇਲਾਵਾ ਪੰਜਾਬ politics ਨੂੰ ਗੰਦਾ ਕਰ ਰਹੀ ਹੈ, ਇਹ ਚੀਫ ਮਿਨਿਸਟਰ ਨੂੰ ਤਾਂ ਖੁਸ਼ੀ ਹੋਵੇਗੀ ਜਦੋਂ ਕਿ ਉਸ ਦਾ ਪੰਜਾਬ ਵਿਚੋਂ ਹੀ ਸਫਾਇਆ ਹੋਵੇਗਾ। ਸਪੀਕਰ ਸਾਹਿਬ, ਇਹ ਕੰਪਣੀ ਲੱਖਾਂ ਰੁਪਏ ਪੰਜਾਬ ਦੀ ਸਿਆਸਤ ਨੂੰ ਕਾਬੂ ਕਰਨ ਲਈ ਖਰਚ ਕਰ ਰਹੀ ਹੈ। ਪੰਜਾਬ ਵਿਚ ਗੜਬੜ ਪਾਕੇ ਹਿੰਦੂ ਸਿੱਖਾਂ ਨੂੰ ਲੜਾ ਕੇ, ਇਸ ਪੰਜਾਬ ਦੀ ਮਨਿਸਟਰੀ ਨੂੰ ਬਦਨਾਮ ਕਰਾ ਕੇ ਪੰਜਾਬ ਦੀ ਸਿਆਸੀ ਤਾਕਤ ਨੂੰ ਕਾਬੂ ਕਰਨ ਦੇ ਯਤਨ ਕਰ ਰਹੀ ਹੈ। ਮੈਂ ਸਮਝਦਾ ਹਾਂ ਕਿ ਜੇਕਰ ਉਹ ਇਸਦੀ ਸਾਰੀ sales agency ਹੀ ਖੋਹ ਲੈਣ ਤਾਂ ਪੰਜਾਬ ਬਚ ਜਾਵੇਗਾ। ਲੇਕਿਨ, ਸਪੀਕਰ ਸਾਹਿਬ, ਇਹ ਮੇਰਾ ਕੰਮ ਨਹੀਂ ਹੈ। ਇਹ ਤਾਂ ਪਰਾਈਵੇਟ ਕੰਪਣੀਆਂ ਦੇ ਕੰਮ ਹਨ ਅਤੇ ਉਨ੍ਹਾਂ ਨੇ ਹੀ ਇਹ ਕਰਨੇ ਹਨ। ਪਰ ਜਦੋਂ ਇਹ ਗੱਲ ਇਥੇ ਆਈ ਅਤੇ ਇਸ ਦਾ ਬੜਾ ਸ਼ੋਰ ਮਚਿਆ ਤਾਂ ਮੈਂ ਕਿਹਾ ਕਿ ਦੇਖੋ, ਵੇਖੋ ਤਾਂ ਸਹੀ ਕਿਸੇ ਨੂੰ ਹੁੱਜ ਤਾਂ ਨਹੀਂ ਲਗ ਗਈ ਹੈ, ਜਿਸਦਾ ਐਨਾ ਰੌਲਾ ਹੈ। ਜਦੋਂ ਇਹ ਸਾਰਾ ਪਤਾ ਕੀਤਾ ਤਾਂ ਉਨ੍ਹਾਂ ਦਾ ਨਾਮ ਸਾਮ੍ਹਣੇ ਆ ਗਿਆ ਜਿਨ੍ਹਾਂ ਦੀ ਮੈਂ ਗੱਲ ਕੀਤੀ ਹੈ। ਲੇਕਿਨ, ਸਪੀਕਰ ਸਾਹਿਬ, ਸੱਚ ਜਾਣੋ ਇਹ ਗੱਲ ਅਣਭੋਲ ਹੀ ਹੋ ਗਈ ਹੈ, ਇਸ ਚੀਫ ਮਨਿਸਟਰ ਨੂੰ ਕੁਝ ਪਤਾ ਨਹੀਂ ਸੀ ਕਿ ਇਸ ਨਾਲ ਕਿਸੇ ਨੂੰ ਹੁੱਜ ਲੱਗਣੀ ਹੈ। (ਹਾਸਾ) ਤੁਸੀਂ, ਜਨਾਬ, ਹੁਣ ਵੀ ਵੇਖ ਲਵੋ DLZ ਦੀਆਂ ਗਡੀਆਂ ਮਨਿਸਟਰਾਂ ਦੀਆਂ ਗੱਡੀਆਂ ਨਾਲੋਂ ਦੁੱਗਣੀਆਂ ਲੰਬੀਆਂ ਹਨ ਅਤੇ ਇਥੇ ਚੱਕਰ ਕਟਦੀਆਂ ਰਹਿੰਦੀਆਂ ਹਨ ...........(*interruptions and loud noise*)

**Shri Prabodh Chandra** On a point of order, Sir........(*loud noise*)

**Mr. Speaker :** Order, order. Please resume your seat.

श्री प्रबोध चन्द्र : यह गलतब्यानी कर रहे हैं........(*loud noise*)

**Mr. Speaker:** Order, order.

ਮੁੱਖ ਮੰਤਰੀ : ਇਕ ਮੈਂਬਰ ਸਾਹਿਬ ਨੇ ਅਖਬਾਰਾਂ ਵਿਚ ਬੜਾ ਚਰਚਾ ਕੀਤਾ ਕਿ ਮੈਂ ਚੀਫ ਮਨਿਸਟਰ ਨੂੰ ਚਿੱਠੀ ਲਿਖੀ ਹੈ.........

श्री प्रबोध चन्द्र : On a point of order........(shouts of order, order)........ क्या आप सोने की smuggling करके अपनी बातें भूल गए.... (loud noise and shouts of order, order) ........

**ਮੁਖ ਮੰਤਰੀ :** ਉਸ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਪਰਤਾਪ ਸਿੰਘ ਨੇ challenge ਕੀਤਾ ਹੈ ਅਤੇ ਮੈਂ ਉਸ ਨੂੰ accept ਕਰ ਲਿਆ ਹੈ ਲੇਕਿਨ ਮੇਰੀ ਅਰਜ਼ ਹੈ ਕਿ Supreme Court ਦੇ ਜੱਜ ਤੋਂ ਘੱਟ ਤਾਂ ਉਹ ਕਿਸੇ ਨਾਲ ਗੱਲ ਨਹੀਂ ਕਰਨਾ ਚਾਹੁੰਦੇ ਅਤੇ ਉਸ ਤੋਂ ਘਟ ਤਾਂ ਮੰਗਦੇ ਹੀ ਨਹੀਂ। ਲਿਖ ਕੇ ਕੁਝ ਦਿੰਦੇ ਨਹੀਂ ਪਰ ਅਖਬਾਰਾਂ ਵਲ ਭੱਜੇ ਜਾਂਦੇ ਹਨ ਅਤੇ ਖਬਰਾਂ ਛਪਵਾਂਦੇ ਹਨ। ਮੈਂ ਸਮਝਦਾ ਹਾਂ ਕਿ ਇਹ ਸਵਾਏ ਪਰਾਪੇਗੰਡੇ ਦੇ ਹੋਰ ਕੁਝ ਨਹੀਂ ਹੈ। ਇਹ ਜੋ ਚਿੱਠੀਆਂ ਲਿੱਖਦੇ ਹਨ ਅਤੇ ਅਖਬਾਰਾਂ ਵਿਚ ਛਪਵਾਂਦੇ ਹਨ, ਪਰਾਪੇਗੰਡਾ ਨਹੀਂ ਤੇ ਹੋਰ ਕੀ ਹੈ ? I take no note of such letters. ਅਖਬਾਰਾਂ ਵਾਲਿਆਂ ਨੂੰ ਉਸ agency ਤੋਂ ਪੈਸੇ ਦਿਲਾ ਕੇ coloured ਅਤੇ biased views ਛਪਵਾਏ ਜਾਂਦੇ ਹਨ ਅਤੇ ਅਖਬਾਰਾਂ ਰਾਹੀਂ ਪਰਾਪੇਗੰਡਾ ਕੀਤਾ ਜਾਂਦਾ ਹੈ। ਆਖਰ ਇਸ ਚਿੱਠੀ ਦੇ ਛਪਵਾਉਣ ਦੇ ਮਾਇਨੇ ਕੀ ਹਨ ਜਿਹੜੇ ਇਹ ਕਹਿੰਦੇ ਹਨ ਮੈਨੂੰ ਭੇਜੀ ਗਈ ਹੈ ? ਇਹ ਚਿੱਠੀ ਵੀ ਉਸੇ ਪਰਾਪੇਗੰਡੇ ਦੀ ਇਕ ਕੜੀ ਹੈ। ਕੀ ਇਹ ਉਸ ਪਾਰਟੀ ਨਾਲ loyalty ਹੈ ਜਿਸ ਪਾਰਟੀ ਦਾ ਉਹ ਹੋਣ ਦਾ ਦਾਵ੍ਹਾ ਕਰਦੇ ਹਨ ਅਤੇ ਲੰਬੀ ਸੇਵਾ ਦਾ ਦਾਵ੍ਹਾ ਕਰਦੇ ਹਨ ? ਕੀ ਇਹ ਉਨ੍ਹਾਂ ਦਾ ਅਖਲਾਕੀ ਫਰਜ਼ ਨਹੀਂ ਸੀ ਕਿ ਜਦੋਂ ਉਨ੍ਹਾਂ ਨੇ ਮੈਨੂੰ ਚਿੱਠੀ ਲਿਖੀ ਸੀ ਤਾਂ ਉਹ ਮੇਰੇ ਨਾਲ ਗੱਲ ਕਰਦੇ, ਅਖਬਾਰੀ ਪਰਚਾਰ ਦਾ ਕੀ ਮਤਲਬ ? ਮੈਂ ਜਿਸ ਵਕਤ ਜਾਣਾ ਹੋਇਆ ਖੁਦ ਚਲਾ ਜਾਵਾਂਗਾ। ਲੇਕਿਨ ਜਿਤਨੀ ਦੇਰ ਤਕ ਮੈਂ ਲੀਡਰ ਹਾਂ ਮੈਂ ਪਾਰਟੀ ਵਿਚ discipline ਰੱਖਣਾ ਹੈ ਅਤੇ ਇਸ ਮਹਾਨ ਪਾਰਟੀ ਦੀ, ਜਿਸ ਦਾ ਮੈਂ ਸੇਵਾਦਾਰ ਹਾਂ, ਆਨ ਲਈ ਮੈਂ ਹਰ ਇਕ ਮੈਂਬਰ ਤੋਂ ਤਵੱਕੋ ਰੱਖਦਾ ਹਾਂ ਕਿ ਉਹ ਇਸ ਦੀ ਬਦਨਾਮੀ ਨਾ ਕਰੇ ਅਤੇ ਪਾਰਟੀ ਵਿਚ ਬੈਠ ਕੇ ਗੱਲ ਕਰੇ। ਇਸ ਸੱਜਨ ਨੇ ਮੈਨੂੰ ਕਿਹਾ ਕਿ ਵਜ਼ਾਰਤ ਛਡ ਦਿਓ। ਇਸ ਗੱਲ ਤੋਂ ਹੀ ਉਨ੍ਹਾਂ ਦੀ ਦਿਲ ਦੀ ਗੱਲ ਦਾ ਪਤਾ ਲਗ ਜਾਂਦਾ ਹੈ ਕਿ ਕੀ ਚਾਹੁੰਦੇ ਹਨ। ਉਹ ਇਸ ਤਰ੍ਹਾਂ ਲਗੇ ਹੋਏ ਹਨ ਕਿ ਕਿਸੇ ਤਰ੍ਹਾਂ ਕੋਈ ਹੁੱਜ ਲਗ ਜਾਵੇ ਅਤੇ ਮੈਂ ਕਿਸੇ ਨਾ ਕਿਸੇ ਤਰ੍ਹਾਂ ਮਨਿਸਟਰੀ ਛੱਡ ਜਾਵਾਂ। ਲੇਕਿਨ, ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਅਰਜ਼ ਕਰਦਾ ਹਾਂ ਕਿ ਮੈਂ ਇਸ ਤਰ੍ਹਾਂ ਗਾਲ੍ਹਾਂ ਦੇ ਨਾਲ ਨਹੀਂ ਛੱਡ ਕੇ ਜਾਵਾਂਗਾ। ਜੇ ਛੱਡ ਵੀ ਜਾਵਾਂਗਾ ਤਾਂ ਉਸ ਵਕਤ ਵੀ ਇਸ ਸੂਬੇ ਦੀ ਅਤੇ ਇਸ ਕਾਂਗਰਸ ਪਾਰਟੀ ਦੀ ਸੇਵਾ ਕਿਸੇ ਹੋਰ ਸ਼ਕਲ ਵਿਚ ਕਰਾਂਗਾ। ਜਿਤਨੇ ਇਹ ਪੰਜ ਚਾਰ ਆਦਮੀ ਮੇਰੀ ਮਿਨਿਸਟਰੀ ਦੇ ਮਗਰ ਲਗੇ ਹੋਏ ਹਨ ਅਤੇ ਛੁਡਾਉਣ ਦੇ ਜਤਨ ਕਰ ਰਹੇ ਹਨ ਉਹ ਉਂਗਲੀਆਂ ਤੇ ਗਿਣ ਸਕਦਾ ਹਾਂ। ਉਹ ਦਿੱਲੀ ਵਿਚ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਪੰਜਾਬ ਦੀ ਤਰੱਕੀ ਅਤੇ ਪੰਜਾਬ ਦੇ welfare ਨਾਲ ਕੋਈ ਵਾਸਤਾ ਨਹੀਂ। ਉਨ੍ਹਾਂ ਨੂੰ ਇਕ ਹੀ ਵਾਸਤਾ ਹੈ ਕਿ ਦਿਲੀ ਵਿਚ ਗਾਲ੍ਹਾਂ ਕਢ ਕੇ ਚੰਡੀਗੜ੍ਹ ਆ ਜਾਂਦੇ ਹਨ ਅਤੇ ਚੰਡੀਗੜ੍ਹ ਵਿਚ ਗਾਲ੍ਹਾਂ ਕਢ ਕੇ ਦਿੱਲੀ ਜਾ ਘੁਸਦੇ ਹਨ।

1 P.M.

ਮੈਂ ਅਰਜ਼ ਕਰਦਾ ਹਾਂ ਕਿ ਮੈਨੂੰ ਜੋ ਵਕਤ ਦਿੱਤਾ ਹੋਇਆ ਹੈ ਉਹ ਪੂਰਾ ਹੋਣ ਵਾਲਾ ਹੈ। ਮੈਂ ਅਖੀਰ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਇਸ ਬਜਟ ਉੱਤੇ proud ਹੋਣਾ ਚਾਹੀਦਾ ਹੈ ਕਿ ਇਹ ਪੰਜਾਬ ਦੀ ਤਰੱਕੀ ਦਾ ਬਜਟ ਹੈ। ਮੈਂ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਖੇਤੀ ਕਰਨ ਵਾਲਿਆਂ ਨੂੰ ਹੌਸਲਾ ਦੇਣ ਔਰ ਦੱਸਣ ਕਿ ਇੱਥੇ ਬੈਠਣ ਵਾਲੇ ਚੋਰ ਜਾਂ ਡਾਕੂ ਨਹੀਂ ਹਨ ਬਲਕਿ ਸਾਧ ਹਨ, ਸੰਤ ਹਨ, ਈਮਾਨਦਾਰ ਹਨ, responsible ਆਦਮੀ ਹਨ। ਮੈਂ ਕਹਿੰਦਾ ਹਾਂ ਕਿ

ਮੈਂ ਪੰਜਾਬ ਨੂੰ ਬਣਾਇਆ ਹੈ ਔਰ ਮੈਥੋਂ ਪਹਿਲਾਂ ੨ ਹੋਰ ਸ਼ਖਸ਼ਾਂ ਨੇ ਵੀ ਜ਼ੋਰ ਲਾਇਆ ਹੈ ਅਤੇ ਉਨ੍ਹਾਂ ਦੀਆਂ efforts ਕਾਮਯਾਬ ਹੋਈਆਂ ਹਨ । ਇਸ ਲਈ ਮੈਂ ਕਹਾਂਗਾ ਕਿ ਪੰਜਾਬ ਹਮੇਸ਼ਾ ਚੜ੍ਹਦੀ ਕਲਾ ਵਿਚ ਰਿਹਾ ਹੈ ਤੇ ਚੜ੍ਹਦੀ ਕਲਾ ਵਿਚ ਰਹੇਗਾ । (*Loud applause*)

---

## PERSONAL EXPLANATION BY SHRI PRABODH CHANDRA

**Shri Prabodh Chandra :** On a point of personal explanation, Sir.

**श्री अध्यक्ष :** प्रबोध चन्द्र जी, जब दूसरे बोलते हैं तो आप भी तहम्मल से सुना करें । (*Addressing Shri Prabodh Chandra*: Now when others speak the hon. Member should have patience to hear them.)

**Shri Prabodh Chandra :** Sir I have a right to say a word on a point of personal explanation. (*interruptions*)

**Minister for Industries** : उन्हों ने किसी का नाम तो नहीं लिया ।

**श्री प्रबोध चन्द्र** : जनाब, इन्होंने फरमाया है कि किसी कम्पनी ने 80 हज़ार रुपया no-confidence motion move करवाने के लिए दिया है । मैं यह कहता हूं कि अगर यह बात prove कर दें कि मैं या मेरा कोई साथी इस तरह से no-confidence motion लाने की कोशिश कर रहे हैं तो मेरे लिये जो मर्ज़ी सज़ा तजवीज़ करें । ये खुद corrupt हैं और कारखानेदारों से लाखों रुपया लेते हैं और मेम्बरान को पांच पांच सौ रुपया देते हैं । इस लिये इन को ज़ेब नहीं देता कि ये ऐसी बातें कहें ।

---

## RESUMPTION ON GENERAL DISCUSSION ON THE BUDGET FOR THE YEAR 1960-61

**श्री निहाल सिंह (महेंद्रगढ़ )** : जनाब स्पीकर साहब, जो नए साल का बजट हमारे Finance Minister साहब ने हाउस में पेश किया है उस के लिये मैं उन को और पंजाब गवर्नमट को हार्दिक बधाई देता हूं कि उन्होंने इस तरह का बजट पेश किया है। इस बजट में हमें socialistic pattern of society को कायम करने की झलक नज़र आती है। इस बजट में पंजाब के किसानों के लिये, मज़दूरों के जीवन स्तर को ऊंचा उठाने के लिये प्रयत्न किया गया । इस सूबा को उन्नत करने के लिये, आमदनी के ज़राय बढ़ाने के लिये और खास तौर पर पंजाब के किसान के लिये यह बजट 'boon' है । इस में crop insurance की बात कही गई है जो कि पंजाब के किसानों के लिये बड़ी भारी अहमियत वाला कदम पंजाब गवर्नमेंट ने उठाया है । जब बजट पेश नहीं हुआ था तो उस से पहले मेरा यह ख्याल था कि हमारे Finance Minister साहब financial matters में tight और खुश्क हैं, dry हैं । लेकिन बजट

[श्री निहाल सिंह]
के पढ़ने से मालूम हुआ कि ये खुश्क नहीं हैं बल्कि इन्होंने महेन्द्रगढ़ जैसे खुश्क इलाके की खुश्की दूर करने के लिए, वहां पानी देने के लिए 30 लाख रुपया बजट में provide किया है। इस बात पर मैं महेन्द्रगढ़ के ज़िले की तरफ से चीफ़ मिनिस्टर साहब और Finance Minister साहब को मुबारकबाद देता हूं कि उन्होंने इस बजट में इस सिलसिले में रुपया provide किया है। सब से बड़ी चीज़ यह की गई है कि आठवीं जमायत तक free education दी जा रही है। इस के इलावा इस बजट को देखने से पता चलता है कि जो services के बारे खर्च पर नुक्ताचीनी की गई है वह कहां तक दुरुस्त है। यह कहा गया है कि 60 फी सदी रुपया नौकरियों पर खर्च होगा। लेकिन, जनाब, इस बजट को पढ़ने से मैं ने ये figures निकाली हैं कि इस बजट की 77 प्रतिशत provision development के लिए है। Administrative services के लिए इस बजट में 14 प्रतिशत है, land revenue services पर 5 प्रतिशत है और दूसरी services पर सिर्फ 4 प्रतिशत खर्च होगा। कुल मिला कर इस बजट का 23 प्रतिशत हिस्सा services पर खर्च हो रहा है। बाकी का 77 फीसदी सूबा की भलाई के लिये खर्च किया जा रहा है। इस में से 6 प्रतिशत civil works पर खर्च कर रहे हैं 8 प्रतिशत agriculture और rural development पर खर्च हो रहा है। कुछ अपोज़ीशन के साथियों ने खास तौर पर राम किशन भड़ोलियां जी ने कहा और जब बजट पर criticism करने की गुंजायश नहीं रही तो उन्होंने कहा कि ये जो मौजूदा टैक्स हैं ये घटा देने चाहिएं। मैं समझता हूं कि इस बजट को criticise करने की कोई गुंजायश नहीं और चूंकि गवर्नमेंट को criticise करने के लिये कोई मसाला नहीं मिलता था इस लिये पंजाबी सूबा, हरियाना प्रान्त और विशाल हिमाचल का ज़िक्र करना शुरू कर दिया। इन बातों का ज़िक्र इस बजट पर बहस में आना इस बात की दलील है कि बजट में कोई नुक्स नहीं देख पाते तो इधर उधर चल कर दूसरी बातें कर देते हैं। स्पीकर साहब, मैं अर्ज़ करना चाहता हूं कि बजट में कोई कमी नहीं है लेकिन जो administrative department के lapses हैं उन के बारे में मैं अर्ज़ करना चाहता हूं। Education Department, जिस पर हमारे सूबे की आमदन का 20 प्रतिशत रुपया खर्च हो रहा है, उस की जहां quantity बढ़ी है उतनी quality बिल्कुल गिर गई है। System of education के बारे में मैं कुछ अर्ज़ नहीं करना चाहता कि ठीक है या ग़लत है। मुझे विश्वास है कि हमारे Education Minister या Deputy Education Minister का इस की तरफ पूरा ख्याल है लेकिन इस डिपार्टमेंट का जो administration है उस में कुछ नुक्स पैदा हो रहा है। इस department को यह मालूम नहीं कि वह कहां stand करता है, कितने स्कूलों में कितनी जगह खाली हैं कहां कहां teachers की demand है इस बारे में इस department को बिल्कुल पता नहीं और अगर पता है तो administration इस ओर कदम नहीं उठाती कि इस को कैसे बेहतर बनाया जाए। Schools under-staffed है, furniture बिल्कुल नहीं है। लोगों की शिकायतें आती हैं, 20-20 representations रजिस्ट्रियां करवा कर भेजते हैं लेकिन department वालों की तरफ से

श्री अध्यक्ष : जो point of orders, point of personal explanation या information इस वक्त उठाये जा रहे हैं मैं उन को मानने के लिये तैयार नहीं हूँ। आप सब तशरीफ रखें। (I am not prepared to listen to any point of order, point of personal explanation or point of information which is being raised now. The hon. Members may all resume their seats.)

---

## RESUMPTION OF GENERAL DISCUSSION ON THE BUDGET FOR THE YEAR 1960-61.(CONTD)

ਚੌਧਰੀ ਬਲਬੀਰ ਸਿੰਘ ਹੁਸ਼ਿਆਰਪੁਰ (ਜਨਰਲ): ਸਪੀਕਰ ਸਾਹਿਬ, ਬਜਟ ਤੇ ਬਹਿਸ ਹੋ ਰਹੀ ਹੈ ਅਤੇ ਕੁਝ ਮੇਰੇ ਸਾਥੀ ਰੂਲਿੰਗ ਪਾਰਟੀ ਦੇ ਆਦਮੀਆਂ ਨੇ ਵਜ਼ੀਰ ਖਜ਼ਾਨਾ ਨੂੰ ਮੁਬਾਰਕਬਾਦ ਪੇਸ਼ ਕੀਤੀ ਹੈ ਅਤੇ ਕਿਹਾ ਹੈ ਕਿ ਟੈਕਸ ਨਹੀਂ ਲਗਾਏ । ਇਨ੍ਹਾਂ ਬਾਰੇ ਮੈਂ ਅਰਜ਼ ਕਰਦਾ ਹਾਂ ਅਤੇ ਨਾਲ ਹੀ ਸਾਰੀਆਂ ਚੀਜ਼ਾਂ ਦੇ Facts and Figures ਭੀ ਦਿੰਦਾ ਹਾਂ

ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਵਜ਼ੀਰ ਖਜ਼ਾਨਾ ਨੇ ਟੈਕਸ ਨਹੀਂ ਲਗਾਏ ਇਸ ਦੀ ਵਜਾਹ ਹੀ ਇਹੋ ਹੈ ਕਿ ਇਹ ਤਾਂ ਲਾਉਣੇ ਚਾਹੁੰਦੇ ਸੀ ਪਰ ਉਹ ਖਰਚੇ ਦੇ ਇਸ saturation point ਤੇ ਪਹੁੰਚ ਗਏ ਸੀ ਕਿ ਪੂਰੀ ਤਰਾਂ ਖਰਚ ਵੀ ਨਹੀਂ ਸੀ ਕਰ ਸਕਦੇ । ਜੇ 2nd five year plan ਦੀ ਰੀਪੋਰਟ ਵੇਖੀ ਜਾਵੇ, ਇਸ ਨੂੰ ਪੜ੍ਹ ਕੇ ਪਤਾ ਲਗਦਾ ਹੈ ਕਿ ਸਰਕਾਰ ਦੇ ਸਾਰੇ ਹੀ ਮਹਿਕਮੇ ਕਿਤਨੀ ਕੁ ਤੇਜ਼ ਰਫਤਾਰੀ ਨਾਲ ਕੰਮ ਕਰਦੇ ਹਨ । ਚੀਫ ਮਨਿਸਟਰ ਸਾਹਿਬ ਨੇ ਆਪਣੀ ਸਪੀਚ ਵਿਚ ਦਸਿਆ ਸੀ ਕਿ Industriousness, Hard work and physical strength, ਇਹ ਤਿੰਨੇ ਚੀਜ਼ਾਂ ਇਸ ਵਿਚ count ਕੀਤੀਆਂ ਗਈਆਂ ਹਨ । ਪਰ ਜਦੋਂ ਇਸ ਨੂੰ ਸਪੀਕਰ ਸਾਹਿਬ ਅਸੀਂ ਪੜ੍ਹਿਆ ਤਾਂ ਇਹ ਵੇਖ ਕੇ ਬੜੀ ਹੈਰਾਨੀ ਹੋਈ ਕਿ ਜਿਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਗਈਆਂ ਹਨ ਉਸ ਤਰ੍ਹਾਂ ਦਾ ਕੰਮ ਨਹੀਂ ਹੋਇਆ ਅਤੇ ਜਿਸ ਤਰ੍ਹਾਂ ਇਸ ਪਲੈਨ ਵਿਚ ਰਕਮ provide ਕੀਤੀ ਗਈ ਹੈ ਉਹ ਪੂਰੀ ਤਰ੍ਹਾਂ ਖਰਚ ਨਹੀਂ ਕੀਤੀ ਗਈ । ਜਿਤਨੀ ਰਕਮ allocate ਕੀਤੀ ਗਈ ਸੀ ਉਹ ਵੀ ਅਸੀਂ ਪੂਰੀ ਤਰ੍ਹਾਂ ਖਰਚ ਨਹੀਂ ਸਕੇ ਹਾਂ । ਖਾਸ ਤੌਰ ਤੇ Agriculture ਦੇ ਮਹਿਕਮੇ ਵਿਚ ਜਿਸ ਨੂੰ ਕਿ ਇਤਨੀ ਅਹਿਮੀਅਤ ਦਿੱਤੀ ਜਾਂਦੀ ਹੈ ਉਸ ਤੇ ਪੂਰੀ ਤਰਾਂ ਪੈਸਾ ਨਹੀਂ ਖਰਚ ਸਕੇ ਹਾਂ । ਦੂਸਰੀ ਪੰਜ ਸਾਲਾ ਪਲੈਨ ਵਿਚ ਇਸ ਮਹਿਕਮੇ ਲਈ 4,40,38,000 ਦੀ ਰਕਮ ਰੱਖੀ ਗਈ ਸੀ ਇਸ ਵਿਚੋਂ ਸਿਰਫ ਅਸੀਂ 50% ਹੀ ਖਰਚ ਕਰ ਸਕੇ ਹਾਂ । ਇਸ ਪਲੈਨ ਦੇ ਪੌਣੇ ਚਾਰ ਸਾਲ ਹੋ ਚੁੱਕੇ ਹਨ ਅਤੇ ਅਜੇ ਸਵਾ ਸਾਲ ਹੀ ਬਾਕੀ ਹੈ ਪਰ ਖਰਚ 50% ਹੀ ਹੋਇਆ ਹੈ ।

ਇਸੇ ਤਰ੍ਹਾਂ ਹੀ ਇਨ੍ਹਾਂ ਦੇ ਮਹਿਕਮਾ ਇੰਡਸਟਰੀ ਦਾ ਹਾਲ ਹੈ । ਜਿਹੜੀ ਕਿ ਮੁਲਕ ਦੀ ਤਰੱਕੀ ਲਈ ਦੂਸਰੇ ਨੰਬਰ ਤੇ ਚੀਜ਼ ਹੈ ਅਤੇ ਜਿਸ ਦੇ ਲਈ ਰੁਪਿਆ ਇਤਨਾ surplus ਹੋਵੇ ਪਰ ਖਰਚ ਨਾ ਕੀਤਾ ਜਾਵੇ ਸਪੀਕਰ ਸਾਹਿਬ ਇਹ ਕਿਤਨੇ ਅਫਸੋਸ ਦੀ ਚੀਜ਼ ਹੈ । ਜਿਤਨੀ ਇਸ ਲਈ provision ਕੀਤੀ ਗਈ ਹੋਵੇ ਇਹ ਉਸ ਦਾ ਮਹਿਜ਼ 30% ਖਰਚ ਕਰਦੇ

ਹਨ । ਇਸ ਬਜਟ ਤੇ agricultural produce ਦੇ ਮਸਲੇ ਨੂੰ ਛੇੜਦੇ ਹੋਏ ਇਨ੍ਹਾਂ ਨੇ ਲਿਖਿਆ ਹੈਕਿ—

"A budget provision of Rs 119.35 lakhs was originally made in the year 1959-60 which was subsequently reduced to Rs 100.60 lakhs and an expenditure of Rs 33.42 lakhs has been incurred from April, 1959 to December, 1959......"

ਪਹਿਲਾਂ ਇਹ ਪ੍ਰੋਵੀਜ਼ਨ ਕਰਦੇ ਹਨ ਅਤੇ ਫੇਰ ਇਸ ਨੂੰ ਘਟਾ ਦਿੰਦੇ ਹਨ । ਇਨ੍ਹਾਂ ਨੇ 1,19,00,000/-ਦੀ ਪ੍ਰੋਵੀਜ਼ਨ ਕੀਤੀ ਅਤੇ ਇਸ ਨੂੰ ਫੇਰ reduce ਕਰ ਦਿੱਤਾ । ਯਾਨੀ ਇਸ ਵਿਚੋਂ 1,0060,000/- reduce ਕਰ ਦਿੱਤਾ । ਪਹਿਲੇ 9 ਮਹੀਨਿਆਂ ਵਿਚ ਆਮਦਨ ਦਾ 33% ਖਰਚ ਕੀਤਾ ਹੈ ਅਤੇ ਬਾਕੀ ਦਾ ਖਰਚ ਰਹਿੰਦੇ 3 ਮਹੀਨਿਆਂ ਜਨਵਰੀ, ਫਰਵਰੀ ਅਤੇ ਮਾਰਚ ਵਿਚ ਕੀਤਾ ਜਾਣਾ ਹੈ । ਫੇਰ ਇਹ ਖੁਦ ਜਾ ਕੇ ਉਨ੍ਹਾਂ ਨੂੰ ਰੁਪਿਆ ਖਰਚ ਕਰਨ ਵਾਸਤੇ ਕਹਿੰਦੇ ਹਨ । ਪਹਿਲਾਂ ਸੈਕਟਰੀ ਪਤਾ ਕਰਦਾ ਹੈ ਕਿ ਇਤਨਾ ਰੁਪਿਆ ਅਜੇ ਬਚਿਆ ਪਿਆ ਹੈ, ਇਹ ਅਜੇ ਖਰਚ ਨਹੀਂ ਹੋਇਆ । ਇਹ ਫੇਰ Ruling Party ਦੇ ਐਮ. ਐਲ. ਏ. ਨੂੰ ਕਹਿੰਦੇ ਹਨ ਕਿ ਇਤਨਾ ਰੁਪਿਆ ਬਚਿਆ ਪਿਆ ਹੈ ਤੁਸੀਂ ਇਸ ਨੂੰ ਕਿਤੇ ਖਰਚ ਕਰੋ । ਤਾਂ ਜੋ ਇਹ ਖਤਮ ਹੋ ਜਾਵੇ । ਇਹ ਰੁਪਿਆ ਇਸ ਤਰਾਂ ਬੇਦਰਦੀ ਨਾਲ ਖਰਚ ਕੀਤਾ ਜਾਂਦਾ ਹੈ ਕਿ ਫੇਰ ਕੁਝ ਵੇਖਿਆ ਨਹੀਂ ਜਾਂਦਾ । ਐਨ 31 ਮਾਰਚ ਨੂੰ ਖਰਚੇ ਦੇ ਕਾਗਜ਼ਾਂ ਤੇ ਸਪੀਕਰ ਸਾਹਿਬ ਦਸਖਤ ਕਰਾਏ ਜਾਂਦੇ ਹਨ ਅਤੇ ਇਹ ਰੁਪਿਆ ਬੜੀ ਬੇਦਰਦੀ ਨਾਲ ਖਰਚ ਕੀਤਾ ਜਾਂਦਾ ਹੈ । ਇੰਡਸਟਰੀ ਡਿਪਾਰਟਮੈਂਟ ਵਿਚ ਕੀ ਹੋਇਆ ਹੈ । ਉਨ੍ਹਾਂ ਨੇ ਇਸ ਮਹਿਕਮੇ ਲਈ 9,39,16,000/- ਦੀ ਰਕਮ ਦੀ ਪ੍ਰੋਵੀਜ਼ਨ ਰੱਖੀ ਦੂਸਰੀ Five Year Plan ਵਿਚ ਇਕ ਸਾਲ ਲਈ । ਇਸ ਵਿਚੋਂ ਉਨ੍ਹਾਂ ਨੇ 2,83,66,000/-ਰੁਪਿਆ ਖਰਚ ਕੀਤਾ ਹੈ । ਪੌਣੇ ਚਾਰ ਸਾਲ ਦਾ ਸਾਰਾ ਇਹ ਖਰਚ ਹੈ ਜਿਹੜਾ ਕਿ ਕੁਲ ਖਰਚ ਦਾ 33% ਬਣਦਾ ਹੈ ਬਾਕੀ ਦਾ 67% ਰੁਪਿਆ ਇਨ੍ਹਾਂ ਨੇ ਸਵਾ ਸਾਲ ਦੇ ਵਿਚ ਖਰਚ ਕਰਨਾ ਹੈ । ਡੀਪਾਰਟਮੈਂਟ ਦੀ ਵੀ ਇਹ ਰੀਪੋਰਟ ਹੈ ਕਿ ਉਨ੍ਹਾਂ ਨੇ ਇਹ ਖਰਚ ਨਹੀਂ ਕੀਤਾ । ਇਹ ਰੁਪਿਆ ਬਚਾ ਕੇ ਫੇਰ ਤੁਸੀਂ ਕਹਿੰਦੇ ਹੋ, ਸਪੀਕਰ ਸਾਹਿਬ, ਕਿ ਅਪੋਜ਼ੀਸ਼ਨ ਵਾਲੇ ਬੋਲਦੇ ਹਨ ਅਤੇ ਇਨ੍ਹਾਂ ਨੂੰ ਕੁਝ ਲਭਦਾ ਨਹੀਂ । ਮੈਂ ਕਹਿੰਦਾ ਹਾਂ ਕਿ ਮਿਰਾਸੀ ਤਾਂ ਹੁਣ ਪਾਕਿਸਤਾਨ ਚਲੇ ਗਏ ਹਨ । ਇਹ ਨਵੇਂ ਢੰਡੋਰਚੀ ਰਹਿ ਗਏ ਹਨ ।

**ਸ੍ਰੀ ਸਪੀਕਰ** : ਤੁਹਾਡੀ ਤਕਰੀਰ ਬਿਲਕੁਲ ਠੀਕ ਹੈ । ਜਦੋਂ ਮੈਨੂੰ ਕਿਸੇ ਨੇ ਪੁਛਿਆ ਤਾਂ ਮੈਂ ਇਹੀ ਕਹਾਂਗਾ ਕਿ ਚੌਧਰੀ ਬਲਬੀਰ ਸਿੰਘ ਹੀ ਇਕੋ ਇਕ ਮੈਂਬਰ ਹਨ ਜਿਹੜੇ ਬਜਟ ਤੇ ਬੋਲੇ ਹਨ । (ਹਾਸਾ) (The hon. Member is making a good speech. If asked, I would say that Chaudhri Balbir Singh was the only Member who spoke relevantly on the Budget) (*laughter*).

**ਚੌਧਰੀ ਬਲਬੀਰ ਸਿੰਘ** : ਮੈਂ ਅਰਜ਼ ਕਰਾਂ ਕਿ ਸਪੀਕਰ ਸਾਹਿਬ ਇਨ੍ਹਾਂ ਦੀਆਂ ਆਦਤਾਂ ਜੋ ਹਨ ਬਿਲਕੁਲ ਢੰਡੋਰਚੀਆਂ ਵਰਗੀਆਂ ਹਨ । ਇਸ ਦੇ ਮੁਤਅਲਿਕ ਮੈਂ ਇਕ ਮਿਸਾਲ ਦਿੰਦਾ ਹਾਂ ਉਹ ਇਹ ਹੈ ਕਿ ਕੋਈ ਆਦਮੀ ਕਿਸੇ ਪਿੰਡ ਸਾਕ ਕਰਨ ਗਿਆ । ਉਸ ਨੇ ਮੁੰਡੇ ਦੇ ਮੁਤਅਲਕ ਪੁਛਿਆ ਕਿ ਸੁਣਾਉ ਜੀ ਮੁੰਡਾ ਕੈਸਾ ਹੈ ਤਾਂ ਉਹ ਕਹਿਣ ਲੱਗਾ ਕਿ ਮੁੰਡਾ ਤਾਂ ਅੱਛਾ ਹੈ ਪਰ ਉਸ ਦੀਆਂ ਆਦਤਾਂ ਬੜੀਆਂ ਹੀ ਭੈੜੀਆਂ ਹਨ । (ਹਾਸਾ)

**Sardar Gurbachan Singh Bajwa** : Sir, he should be asked to keep away from the mike.

ਉਦਯੋਗ ਮੰਤ੍ਰੀ : ਮੈਂ ਅਰਜ਼ ਕਰਾਂਗਾ ਕਿ ਕੋਈ silencer ਇਨ੍ਹਾਂ ਅੱਗੇ ਰੱਖ ਦਿਓ ।

ਚੌਧਰੀ ਬਲਬੀਰ ਸਿੰਘ : ਤੁਸੀਂ ਕੋਈ ਕੰਮ ਦੀ ਗੱਲ ਕਰਨ ਦਿਓ । ਮੇਰਾ ਵਕਤ ਜ਼ਾਇਆ ਨਾ ਕਰੋ । ਬੜਾ ਅੱਛਾ ਕੰਮ ਕਰ ਰਹੀ ਹੈ ਇਹ ਸਰਕਾਰ ਬੜੀ ਹੀ ਤਰੱਕੀ ਕਰਦੀ ਹੈ । ਕੀ ਕਹਿਣਾ ਹੈ ਇਸ ਤਰ੍ਹਾਂ ਦੇ ਕੰਮਾ ਦਾ । ਤੁਸੀਂ Education ਦਾ ਮਹਿਕਮਾ ਹੀ ਲੈ ਲਵੋ । ਇਸ ਦੇ ਖਰਚ ਬਾਰੇ ਲਿਖਿਆ ਹੋਇਆ ਮੌਜੂਦ ਹੈ ਕਿ ਇਹ ਮਹਿਕਮਾ ਪੂਰੀ ਤਰ੍ਹਾਂ ਖਰਚ ਨਹੀਂ ਕਰ ਸਕਿਆ । ਫੇਰ, ਸਪੀਕਰ ਸਾਹਿਬ, ਇਕ ਮੈਂਬਰ ਨੇ ਗੱਲ ਕੀਤੀ "ਬੜੇ ਮੀਆਂ ਸੋ ਬੜੇ ਮੀਆਂ ਛੋਟੇ ਮੀਆਂ ਸੁਭਾਨ ਅੱਲਾ" ਵਾਲੀ । ਉਹ ਕਹਿੰਦੇ ਹਨ ਕਿ ਮਹਿਕਮਾ ਤਾਲੀਮ ਦਾ ਇੰਤਜ਼ਾਮ ਪੁਲਿਸ ਦੇ ਹੱਥ ਵਿਚ ਦੇ ਦਿਓ । ਇਸ ਤਰ੍ਹਾਂ ਦੀਆਂ ਗੱਲਾਂ ਹੁੰਦੀਆਂ ਹਨ ਜਿਸ ਤਰਾਂ ਕਿ ਕਿਸੇ ਦਾ ਦਿਮਾਗ ਚੱਲ ਗਿਆ ਹੋਵੇ । ਮਹਿੰਦਰ ਗੜ੍ਹ ਦੇ ਹਾਲਾਤ ਦਸੇ ਗਏ ਹਨ ਕਿ ਉਥੇ ਬਾਰਸ਼ਾਂ ਨਹੀਂ ਹੁੰਦੀਆਂ ਉਥੇ ਕੁਝ ਪੈਦਾ ਨਹੀਂ ਹੁੰਦਾ, ਖੁਸ਼ਕ ਇਲਾਕਾ ਹੈ, ਉਥੇ ਕੋਈ ਸਰਕਾਰੀ ਅਫਸਰ ਜਾਣਾ ਨਹੀਂ ਚਾਹੁੰਦਾ । ਸਕੂਲਾਂ ਵਿਚ ਮਾਸਟਰ ਨਹੀਂ ਪਹੁੰਚਦੇ ਅਤੇ ਹਸਪਤਾਲਾਂ ਵਿਚ ਦਵਾਈਆਂ ਨਹੀਂ ਪਹੁੰਚਦੀਆਂ । ਇਹ ਉਨ੍ਹਾਂ ਦੇ ਆਦਮੀਆਂ ਵੱਲੋਂ ਗੱਲਾਂ ਕਹੀਆਂ ਜਾਂਦੀਆਂ ਹਨ । ਇਹ ਕਹਿੰਦੇ ਹਨ ਕਿ ਏਥੇ Law and Order ਹੈ । Community Projects ਅਤੇ Development Blocks ਦੀ ਜੋ ਹਾਲਤ ਹੈ, ਇਤਨਾ ਵਕਤ ਨਹੀਂ ਕਿ ਮੈਂ ਸਾਰਿਆਂ ਦੇ ਮੁਤਅਲਕ ਕੁਝ ਕਹਾਂ ਪਰ ਮੈਂ ਇਕ ਮਿਸਾਲ ਉਨ੍ਹਾਂ ਬਲਾਕਾਂ ਦੀ ਪੇਸ਼ ਕਰਦਾ ਹਾਂ । ਦਿੱਲੀ Agricultural Fair ਤੇ ਇਕ ਲਾਰੀ ਜਾਣੀ ਸੀ । ਉਹਦੇ ਜਾਣ ਦਾ 23 ਜਨਵਰੀ ਨੂੰ ਪ੍ਰੋਗਰਾਮ ਸੀ ਪਰ ਇਹ ਤਿੰਨ ਤਾਰੀਖ ਨੂੰ ਗਈ । 45 ਸੀਟਾਂ ਦੀ ਇਹ ਲਾਰੀ ਸੀ ਅਤੇ ਸਿਰਫ ਤਿੰਨ ਔਰਤਾਂ ਨੂੰ ਇਹ ਓਥੋਂ ਲੈ ਕੇ ਚਲੀ ਬਾਕੀ ਦੇ 10 ਆਦਮੀ ਆਪਣਾ ਪੈਸਾ ਖਰਚ ਕਰ ਕੇ ਆਨੰਦਪੁਰ ਤੋਂ ਚੜ੍ਹੇ । ਤਾਂ ਜਨਾਬ ਜਿਹੜੀ ਲਾਰੀ 45 passengers ਦੀ capacity ਰਖਦੀ ਹੈ ਉਹ ਸਿਰਫ 13 ਆਦਮੀ ਲੈ ਕੇ

10.00 a. m.

ਚਲੀ । ਕਿਉਂ ? ਕਿਉਂਕਿ ਜਿਹੜਾ Organizer ਸੀ ਉਸਨੇ ਸੁਸਰਾਲ ਤੋਂ ਆਪਨੇ ਰਿਸ਼ਤੇਦਾਰਾਂ ਨੂੰ ਲਿਆਉਣਾ ਸੀ ਇਸ ਲਈ ਉਹ ਲਾਰੀ ਪਹਿਲਾਂ ਲੁਧਿਆਣਾ, ਫਿਰ ਜਗਰਾਉ ਲੈ ਜਾਈ ਗਈ । ਅਤੇ ਜਿਹੜੀਆਂ ਸਵਾਰੀਆਂ ਸਨ ਉਨ੍ਹਾਂ ਨੂੰ ਲੁਧਿਆਨੇ ਦੇ ਅੱਡੇ ਤੇ ਬਿਠਾ ਦਿੱਤਾ ਗਿਆ । ਅਤੇ ਦੂਸਰੇ ਦਿਨ ਉਹ ਲਾਰੀ ਮੁੜ ਕੇ ਆਉਂਦੀ ਹੈ । ਫਿਰ ਰਸਤੇ ਵਿਚ ਅੰਬਾਲੇ ਤੋਂ ਇਕ ਹੋਰ ਸਵਾਰੀ ਲੈਂਦੀ ਹੈ । ਇਤਨੀ ਦੇਰ ਬਾਅਦ ਜਦ ਉਹ ਲਾਰੀ ਦਿੱਲੀ ਪਹੁੰਚਦੀ ਹੈ ਤਾਂ ਸੀਸਗੰਜ ਗੁਰਦੁਆਰੇ ਦੇ ਸਾਹਮਣੇ ਉਨ੍ਹਾਂ ਸਵਾਰੀਆਂ ਨੂੰ ਉਤਾਰ ਦਿੱਤਾ ਜਾਂਦਾ ਹੈ । ਉਨ੍ਹਾਂ 13 ਸਵਾਰੀਆਂ ਵਿਚੋਂ 5 ਔਰਤਾਂ ਸਨ 8 ਆਦਮੀ ਸਨ । ਜਨਾਬ ਮੈਂ ਦਸਣਾ ਚਾਹੁੰਦਾ ਹਾਂ ਕਿ ਸਿਰਫ 13 ਸਵਾਰੀਆਂ ਲਈ 45 ਸਵਾਰੀ ਦੀ ਲਾਰੀ ਲੈ ਜਾਣਾ ਇਕ criminal wastage ਹੈ । ਚਾਹੀਦਾ ਤਾਂ ਇਹ ਸੀ ਕਿ 45 ਦੀਆਂ 45 ਸਵਾਰੀਆਂ, ਜਿਹੜੀਆਂ Agriculture fair ਵਿਚ interested ਸਨ, ਲੈ ਜਾਣੀਆਂ ਚਾਹੀਦੀਆਂ ਸਨ ਤਾਕਿ ਉਹ ਇਹ ਵੇਖ ਸਕਦੀਆਂ ਕਿ ਦੂਜੇ ਮੁਲਕਾਂ ਨੇ

agriculture ਵਿਚ ਕੀ ਤਰਕੀ ਕੀਤੀ ਹੈ ਅਤੇ ਸਾਡੇ ਸੂਬੇ ਨੇ ਕਿਤਨੀ ਤਰੱਕੀ ਕੀਤੀ। ਪਰ ਜਨਾਬ ਇਹ ਲਾਰੀ ਆਪਣੇ ਰਿਸ਼ਤੇਦਾਰਾਂ ਨੂੰ ਲੈ ਜਾਉਣ ਵਿਚ ਇਸਤੇਮਾਲ ਕੀਤੀ।

ਹੁਣ Law and order ਦੀ ਗਲ ਹੈ, ਜਿਸ ਦੇ ਬਾਰੇ ਇਕ ਅਖਬਾਰ ਨੇ ਛਾਪਿਆ ਹੈ।

"Jawans thrash Chief Minister's son for molesting Army officer's wife."

ਜੇ ਇਹ ਗਲਤ ਗੱਲ ਸੀ ਤਾਂ ਇਹ ਅਖਬਾਰ ਦੇ ਖਿਲਾਫ ਮੁਕਦਮਾ ਚਲਾਉਂਦੇ। ਇਹ ਕੋਈ ਛੋਟਾ ਮੋਟਾ ਅਖਬਾਰ ਨਹੀਂ ਸੀ ਇਸ ਤੇ defamation ਦਾ 10, 20 ਲੱਖ ਦਾ ਕੇਸ ਚਲਾਉਂਦੇ ; ਉਹ ਪੇ ਕਰ ਸਕਦਾ ਸੀ ਲੇਕਿਨ ਕੋਈ ਮੁਕਦਮਾ ਨਹੀਂ ਚਲਾਇਆ। ਇਸ ਤੋਂ ਸਾਬਿਤ ਹੁੰਦਾ ਹੈ ਕਿ ਇਹ ਗੱਲ ਵੀ ਸੱਚੀ ਹੈ।

ਇਹ ਕਹਿੰਦੇ ਹਨ ਕਿ ਚੋਰੀਆਂ, ਡਕੈਤੀਆਂ ਤੇ ਮਰਡਰਜ਼ ਦੀ ਸੰਖਿਆ ਘੱਟ ਹੋ ਗਈ ਹੈ। ਲੇਕਿਨ, ਸਪੀਕਰ ਸਾਹਿਬ, ਜਦ ਮੈਂ ਇਸ ਦੇ ਮੁਤੱਲਿਕ ਇਕ report ਪੜ੍ਹੀ ਤਾਂ ਪਤਾ ਚਲਿਆ ਕਿ ਉਸ ਦੇ ਵਿਚ ਕਈ ਹਜ਼ਾਰ ਦਾ ਇਜ਼ਾਫਾ ਹੈ। ਲੇਕਿਨ ਜਦ ਇਹ quote ਕਰਦੇ ਹਨ ਤਾਂ figures ਨੂੰ ਤੋੜ-ਮਰੋੜ ਕਰ ਕੇ ਅਤੇ ਜੇ ਕੇਸ 302 ਦਾ ਹੋਵੇ ਤਾਂ ਉਸ ਨੂੰ ਹੋਰ ਦਾ ਹੋਰ ਬਣਾ ਲੈਂਦੇ ਹਨ ਅਤੇ ਇਸ ਤਰ੍ਹਾਂ ਘੱਟ show ਕਰ ਦਿੰਦੇ ਹਨ। ਇਥੇ ਸ੍ਰੀ ਭੜੋਲੀਆਂ ਸਾਹਿਬ ਨਹੀਂ ਬੈਠੇ ਲੇਕਿਨ ਕਮਯੂਨਿਸਟ ਪਾਰਟੀ ਦੇ ਸਜਨ ਬੈਠੇ ਹਨ, ਉਨ੍ਹਾਂ ਨੂੰ ਪਤਾ ਹੈ ਕਿ ਉਨਾ ਤਹਿਸੀਲ ਵਿਚ ਇਕ ਆਦਮੀ ਨੂੰ police ਨੇ ਬੁਲਾ ਕੇ ਮਾਰ ਦਿੱਤਾ ਅਤੇ ਫਿਰ ਉਸਨੂੰ ਘਰ ਲੈ ਜਾ ਕੇ ਟੰਗ ਦਿੱਤਾ ਤੇ report ਵਿਚ ਦਿਖਾਇਆ ਕਿ ਉਸਨੇ ਪੁਲਿਸ ਤੋਂ ਡਰ ਕੇ ਖੁਦਕਸ਼ੀ ਕਰ ਲੀਤੀ ਹੈ। ਇਹ ਹੈ ਨਮੂਨਾ ਇਨ੍ਹਾਂ ਦੇ Law and Order ਦਾ। ਇਸੇ ਤਰ੍ਹਾਂ ਸੋਨੀਪਤ ਦਾ ਇਕ ਬੰਦਾ ਜੀਵਨ ਸ਼ੰਕਰ, ਜਿਸਨੇ magistrate ਦੇ court ਵਿਚ affidavit ਦਿੱਤਾ ਕਿ ਪੁਲਿਸ ਨੇ ਕਿਸੇ ਆਦਮੀ ਦੇ ਖਿਲਾਫ ਬਿਆਨ ਦਿਵਾਉਣ ਲਈ ਮੈਨੂੰ torture ਕੀਤਾ, molest ਕੀਤਾ। ਮੈਂ ਇਕ ਨਹੀਂ ਕਈ ਮਿਸਾਲਾਂ ਦਿੰਦਾ ਹਾਂ। ਹੁਸ਼ਿਆਰ ਪੁਰ ਵਿਚ ਇਕ ਚੋਰੀ ਹੁੰਦੀ ਹੈ ; ਉਸ ਦੀ ਰਿਪੋਰਟ ਲਿਖਾਉਣ ਲਈ man concerned ਜਾਂਦਾ ਹੈ ਪਰ ਉਹ report ਨਹੀਂ ਲਿਖੀ ਜਾਂਦੀ। ਜਦ ਹੋਰ ਕਈ ਸ਼ਖਸ ਨਾਲ ਜਾਂਦੇ ਹਨ ਤਾਂ ਉਹ report ਲਿਖੀ ਜਾਂਦੀ ਹੈ। ਇਕ ਨਹੀਂ ਉਸੇ ਚੋਰ ਨੇ ਬਾਰੌਨਕ ਬਜ਼ਾਰ ਵਿਚ ਪੌਨੇ ਅੱਠ ਅਤੇ 9 ਬਜੇ ਦੇ ਦਰਮਿਆਨ ਚੋਰੀ ਕੀਤੀ ਔਰ ਉਸ ਨੂੰ ਇਕ ਆਦਮੀ ਨੇ ਜਦ ਵੇਖ ਲਿਆ ਤਾਂ ਉਹ ਸ਼ੀਸ਼ੇ ਮਾਰ ਕੇ ਦੌੜ ਗਿਆ। ਪਰ ਉਹ ਚੋਰ ਪਛਾਣਿਆ ਗਿਆ। ਪੁਲੀਸ ਨੂੰ ਉਸ ਦੀ report ਕੀਤੀ ਗਈ ਪਰ ਹਾਲੇ ਤਾਂਈ ਪੁਲੀਸ ਨੇ ਉਸਨੂੰ ਫੜਿਆ ਨਹੀਂ। ਫੇਰ ਇਹ ਕਹਿੰਦੇ ਹਨ ਕਿ Law and Order ਬੜਾ ਅੱਛਾ ਹੈ। ਸਪੀਕਰ ਸਾਹਿਬ, ਪੁਰਾਨੇ ਜ਼ਮਾਨੇ ਵਿਚ ਤਾਂ ਸੁਨਸਾਨ ਜਗ੍ਹਾ ਵਿਚ ਲੁਟਦੇ ਹੁੰਦੇ ਸੀ ਪਰ ਹੁਣ ਇਥੇ 3, 3 ਹਜ਼ਾਰ ਲੋਕੀ ਰੇਲ ਵਿਚ ਸਫਰ ਕਰਦੇ ਹਨ ਉਥੇ ਇਹੋ ਜਿਹੀਆਂ ਵਾਰਦਾਤਾਂ ਹੁੰਦੀਆਂ ਹਨ। ਹੁਸ਼ਿਆਰ ਪੁਰ ਦੀ ਇਕ ਲੜਕੀ ਟਰੇਨ ਵਿਚ ਕਤਲ ਕਰ ਦਿੱਤੀ ਜਾਂਦੀ ਹੈ ਅੱਜ ਦੋ ਸਾਲ ਹੋ ਗਏ ਪਰ ਪੁਲੀਸ ਸੁਰਾਗ ਨਹੀਂ ਲਗਾ ਸਕੀ। (ਘੰਟੀ)

ਬਸ, ਸਪੀਕਰ ਸਾਹਿਬ, ਹੁਣ ਇਕ ਮਿਨਟ ਬੋਲ ਕੇ ਮੈਂ ਖਤਮ ਕਰ ਦਿਆਂਗਾ। ਇਥੇ ਵਜ਼ੀਰ ਸਾਹਿਬ ਜਿਸ ਵੇਲੇ ਬਿਆਨ ਦਿੰਦੇ ਹਨ ਤਾਂ ਤੋੜ ਮਰੋੜ ਕੇ ਦਿੰਦੇ ਹਨ। ਜਦ Road Transport ਦੀਆਂ ਕੁਝ ਮੋਟਰਾਂ ਖਰੀਦੀਆਂ ਗਈਆਂ ਤਾਂ ਇਹ ਸਵਾਲ ਕੀਤਾ ਗਿਆ ਕਿ

[ਚੌਧਰੀ ਬਲਬੀਰ ਸਿੰਘ]

ਫੋਜ ਗਾੜੀਆਂ ਕਿਉਂ ਖਰੀਦੀਆਂ ? ਤਾਂ ਇਨ੍ਹਾਂ ਜਵਾਬ ਦਿੱਤਾ ਕਿ order ਤਾਂ ਲੇਲੈਂਡ ਸਪਲਾਈ ਕਰਨ ਲਈ ਕੀਤਾ ਸੀ ਪਰ ਜਦ ਉਹ ਸਪਲਾਈ ਨਹੀਂ ਕਰ ਸਕੇ ਤਾਂ ਫੋਜ ਹੀ ਖਰੀਦਣੀਆਂ ਪਈਆਂ। ਫੇਰ ਕਿਸੇ ਜਵਾਬ ਦੇ ਵਿਚ ਇਹ ਕਹਿੰਦੇ ਹਨ ਕਿਉਂਕਿ ਇਕੋ ਜਹੀਆਂ ਗਾੜੀਆਂ ਰਖਣ ਦਾ ਅਸੂਲ ਅਪਨਾਇਆ ਸੀ ਇਸ ਕਰਕੇ ਫੋਜ ਗਾੜੀਆਂ ਖਰੀਦੀਆਂ। ਕਹਿਣ ਦਾ ਮਤਲਬ, ਸਪੀਕਰ ਸਾਹਿਬ, ਇਹ ਹੈ ਕਿ ਕਿਸੇ ਵੇਲੇ ਕੋਈ ਗਲ ਕਰ ਦਿੰਦੇ ਹਨ, ਕਿਸੇ ਵੇਲੇ ਕੋਈ ਗੱਲ।

ਚੀਫ ਮਨਿਸਟਰ ਸਾਹਿਬ ਦੇ ਭਰਾ ਕੋਲ ਭੱਠੇ ਦਾ licence ਸੀ। ਉਸ ਨੇ 10 ਗੱਡੀਆਂ ਕੋਇਲੇ ਦੀਆਂ ਖਰੀਦੀਆਂ ਤੇ sales ਟੈਕਸ ਦਿੱਤਾ ਸਿਰਫ 10 ਆਨੇ। ਪਰ ਕੋਈ action ਨਹੀਂ ਲਿਆ ਗਿਆ। ਜੇ ਕੋਈ ਆਦਮੀ ਮਾਲੀਆ ਅਦਾ ਨਾ ਕਰ ਸਕੇ ਤਾਂ ਉਸ ਨੂੰ ਅੰਦਰ ਡਕ ਦਿੱਤਾ ਜਾਂਦਾ ਹੈ ਪਰ ਇਸ ਤਰ੍ਹਾਂ tax evade ਕਰਨ ਵਾਲੇ ਨੂੰ ਕੋਈ ਸਜ਼ਾ ਨਹੀਂ ਦਿੱਤੀ ਜਾਂਦੀ। ਔਰ ਜੇ ਹਾਊਸ ਵਿਚ ਸਵਾਲ ਪੁਛਿਆ ਜਾਂਦਾ ਹੈ ਤਾਂ ਕਹਿ ਦਿੱਤਾ ਜਾਂਦਾ ਹੈ ਕਿ It is not in the public interest.

ਸਰਦਾਰ ਵਰਿਆਮ ਸਿੰਘ ਨੇ ਕਿਹਾ ਸੀ ਕਿ ਇਕ ਆਦਮੀ ਨੂੰ ਨਾਲ ਲੈ ਕੇ ਕਲਕੱਤਾ ਜਾ ਕੇ quota ਦਿਵਾਇਆ। ਸਪੀਕਰ ਸਾਹਿਬ, ਮੈਂ ਦੋ ਦਫਾ ਪੁਛਿਆ ਕਿ ਉਹ ਕਲਕਤੇ ਵਾਲੀ ਕਹਾਣੀ ਦਸੋ ਪਰ ਉਹ ਨਹੀਂ ਦਸੀ ਗਈ .....

ਸਪੀਕਰ ਸਾਹਿਬ, ਜਿਸ ਵੇਲੇ ਪੰਜਾਬ ਦਾ ਬੱਚਾ ਬੱਚਾ ਇਹ ਆਖੇ ਕਿ ਇਹ ਮਨਿਸਟਰੀ ਖਤਮ ਹੋਣੀ ਚਾਹੀਦੀ ਹੈ ਔਰ ਆਚਾਰੀਆ ਵਿਨੋਬਾ ਭਾਵੇ ਇਹ ਗਲ ਆਖੇ ਕਿ ਜਿਹੜੇ ਕੁਰੱਪਟ ਵਜ਼ੀਰ ਹਨ ਉਨ੍ਹਾਂ ਨੂੰ ਫਾਂਸੀ ਤੇ ਲਟਕਾ ਦੇਣਾ ਚਾਹੀਦਾ ਹੈ ਤਾਂ ਫੇਰ ਕੋਈ ਵਜਾਹ ਨਹੀਂ ਕਿ ਇਨ੍ਹਾਂ ਵਜ਼ੀਰਾਂ ਦੇ ਖਿਲਾਫ ਮੁਕਦਮੇ ਨਾ ਚਲਾਏ ਜਾਣ। ਸਪੀਕਰ ਸਾਹਿਬ, ਹਰ ਉਹ ਆਦਮੀ, ਜਿਹੜਾ ਹਿੰਦੁਸਤਾਨ ਦਾ ਭਲਾ ਚਾਹੁੰਦਾ ਹੈ ਵਿਨੋਬਾ ਜੀ ਦੀ ਏਸ ਸਟੇਟਮੈਂਟ ਨੂੰ ਸੁਣ ਕੇ ਖੁਸ਼ ਹੋਇਆ ਹੋਵੇਗਾ ਔਰ ਉਨ੍ਹਾਂ ਨੂੰ ਖੁਸ਼ ਹੋਣਾ ਚਾਹਿਦਾ ਹੈ। ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗਲ ਹੈ ਕਿ ਸ੍ਰੀ ਜੈਪਰਕਾਸ਼ ਨਾਰਾਇਣ ਵਰਗਾ ਆਦਮੀ ਜਲਸੇ ਦੇ ਵਿਚ ਆਏ ਔਰ ਉਸ ਨੂੰ ਲਾਊਡਸਪੀਕਰ ਵਰਤਣ ਦੀ ਇਜਾਜ਼ਤ ਨਾ ਦਿੱਤੀ ਜਾਵੇ। (ਸ਼ੋਰ) ਸਪੀਕਰ ਸਾਹਿਬ, ਇਸ ਵਕਤ ਇਨ੍ਹਾਂ ਨੂੰ ਪਤਾ ਹੈ ਕਿ ਪੰਜਾਬ ਦੀ ਜਨਤਾ ਇਨ੍ਹਾਂ ਦੇ ਸਖਤ ਖਿਲਾਫ ਹੋਈ ਹੋਈ ਹੈ ਔਰ ਉਸ ਖਤਰੇ ਤੋਂ ਬਚਣ ਦੇ ਵਾਸਤੇ ਇਨ੍ਹਾਂ ਨੇ ਖੁਦ ਹੀ ਮਹਾਂ ਪੰਜਾਬ ਔਰ ਪੰਜਾਬੀ ਸੂਬੇ ਦੇ ਨਾਅਰੇ ਲਵਾਉਣੇ ਸ਼ੁਰੂ ਕਰ ਦਿੱਤੇ ਹਨ ਤਾਂ ਕਿ ਲੋਕ ਆਪਸ ਦੇ ਵਿਚ ਲੜਨਾ ਝਗੜਨਾ ਸ਼ੁਰੂ ਕਰ ਦੇਣ ਔਰ ਇਨ੍ਹਾਂ ਦੀ ਮਨਿਸਟਰੀ ਬਚੀ ਰਹੇ। ਸਪਕੀਰ ਸਾਹਿਬ, ਉਸੇ ਹੀ ਸੁਰ ਦੇ ਵਿਚੋਂ ਪੰਜਾਬੀ ਸੂਬੇ ਦਾ ਨਾਅਰਾ ਲਗਦਾ ਹੈ ਔਰ ਉਸੇ ਹੀ ਸੁਰ ਦੇ ਵਿਚੋਂ ਮਹਾਂ ਪੰਜਾਬ ਦਾ ਨਾਅਰਾ ਲਗਾਇਆ ਜਾਂਦਾ ਹੈ। ਇਨ੍ਹਾਂ ਨੇ ਲੋਕਾਂ ਨੂੰ ਆਪਸ ਦੇ ਵਿਚ ਲੜਾ ਕੇ ਮਾਰਨ ਦੀ ਸੋਚੀ ਹੋਈ ਹੈ। ਇਹ ਪਾਲਸੀ ਚੰਗੀ ਨਹੀਂ ਹੈ।

**ਸ੍ਰੀ ਸਪੀਕਰ :** ਬਸ ਜੀ ਆਪ ਬੈਠ ਜਾਉ ਹੁਣ। (The hon. Member may now please resume his seat).

**ਮਾਲ ਮੰਤਰੀ (ਗਿਆਨੀ ਕਰਤਾਰ ਸਿੰਘ)** ਸਪੀਕਰ ਸਾਹਿਬ, ਚੌਧਰੀ ਸਾਹਿਬ ਨੇ ਕਿਹਾ ਸੀ ਕਿ ਜੇ ਇਨ੍ਹਾਂ ਦਾ ਮੁਜ਼ਾਰਾ ਕੋਈ ਮਾਮਲਾ ਨਾ ਦੇਵੇ ਤਾਂ ਇਹ ਉਸ ਨੂੰ ਕੋਠੇ ਦੇ

ਵਿਚ ਡਕ ਦਿੰਦੇ ਹਨ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੇਰਾ ਕੋਈ ਮੁਜ਼ਾਰਾ ਨਹੀਂ ਹੈ । ਇਸ ਕਰਕੇ ਕੋਠੇ ਦੇ ਵਿਚ ਡਕਣ ਦਾ ਸਵਾਲ ਨਹੀਂ ਪੈਦਾ ਹੁੰਦਾ ।

**ਚੌਧਰੀ ਬਲਬੀਰ ਸਿੰਘ** : ਨਹੀਂ ਗਿਆਨੀ ਜੀ, ਮੈਂ ਤਾ ਕਿਹਾ ਸੀ ਕਿ ਜੇ ਤੁਹਾਡੇ ਮਹਿਕਮੇ ਨੂੰ ਕੋਈ ਮਾਮਲਾ ਨਾ ਦੇਵੇ ਤਾਂ ਉਸ ਨੂੰ ਅੰਦਰ ਦੇ ਦਿਤਾ ਜਾਂਦਾ ਹੈ । ਤੁਸੀਂ ਗਲਤ ਸਮਝੇ ਹੋ ।

---

## PERSONAL EXPLANATION BY THE MINISTER FOR INDUSTRIES

**उद्योग मंत्री** : On a point of personal explanation, Sir. स्पीकर साहिब, चौधरी साहिब ने essentiality certificate का ज़िक्र किया था । मैं on the Floor of the House यह बात ईश्वर को हाज़र नाज़र जान कर कहता हूं कि मुझे पता नहीं था कि किसी को essentiality certificate मिला है या नहीं । । मुझे अभी पता लगा है जबकि यह कह रहे हैं ।

---

## RESUMPTION OF GENERAL DISCUSSION ON THE BUDGET FOR THE YEAR 1960-61 (CONCLD)

**श्री राम कुमार बिधाट** (भिवानी) : स्पीकर साहिब यह जो budget ज़ेरे बहस है यह वैसा ही रसमी सा budget है जैसे कि पहले चलता आया है । इस में न कोई खास अच्छी बातें हैं न बुरी बातें हैं । अच्छा होता अगर इस में कुछ तब्दीलियां की हुई होतीं और फज़ूल खर्ची को कम किया जाता । Officers और Ministers के खर्चों को कम कर के छोटे मुलाज़मों को, जिन्हें कम तनखाहें मिलती हैं, relief दिया जाना चाहिये था । आप Police के constable को देखें उसे कितनी कम तनखाह मिलती है । वह बेचारा रोटी और कपड़ा भी अपने बच्चों को मुहैया नहीं कर सकता और तालीम देने का तो सवाल ही पैदा नहीं होता । उन्हें जो मकानों के लिये किराया दिया जाता है वह न देने के बराबर है । देहली जैसे शहर के लिये भी उन्हें दो रुपया महीना मकान के किराये के लिये दिए जाते हैं । अब आप अंदाज़ा लगाएं कि हिन्दुस्तान की राजधानी में दो रुपए महीना पर मकान मिल सकता है । इसी तरह खुराक के लिये इन को 12 आने per day दिए जाते हैं । इन पैसों से वह किस तरह दो वक्त पेट भर कर खा सकता है । जब उन का गुज़ारा नहीं होता तो मजबूर हो कर उन्हें अपनी आमदनी बढ़ाने के लिये नाजायज़ तरीके इस्तेमाल करने पड़ते हैं । मैं अर्ज़ करूंगा कि government को इस बात पर ग़ौर करना चाहिये और जो low-paid employees हैं उन्हें relief देना चाहिये और जो फज़ूल खर्ची है उसे कम करना चाहिये ।

अब कुछ ज़रूरी मसले हैं उन की तरफ मैं house का ध्यान दिलाना चाहता हूँ । उन मसलों को हल करने के बग़ैर हमारे जो development के काम हैं उन में हम आगे नहीं बढ़ सकते हैं । आज सूबे में एक अहम मसला भाषा का है और दूसरा, है सूबे को linguistic

[श्री राम कुमार बिधाट]

basis पर बांटने का। भाषा के मसले को तै करने के लिये एक committee मुकर्रर की गई है। अच्छा हो अगर वह इस मसले को हल कर दे। लेकिन हमें आसार अच्छे नजर नहीं आते। एक तो मास्टर तारा सिंह जी ने उस committee का boycot कर दिया है और दूसरी बात यह है कि जो उस के members हैं उन में एक तबका तो वह है जिस की मादरी ज़बान हिन्दी है और दूसरा ऐसा है जिस की mother tongue हिन्दी नहीं है। वह इसे ज़बरदस्ती अपनी भाषा बनाना चाहते हैं। मुझे समझ नहीं आती वह दोनों बैठ कर कैसे सही फैसला करेंगे। यह तो सौतीली मां और असली मां का बच्चे के लिये जो झगड़ा हुआ था वैसी बात है। सौतीली मां और असली मां का झगड़ा हो गया। एक कहने लगी मेरा बच्चा है दूसरी कहने लगी नहीं मेरा है। जब कोई फैसला न हो सका तो सौतीली मां कहने लगी कि बच्चे को आधा आधा कर के बांट दो। जो असली मां हो वह ऐसी चीज को नहीं सह सकती। मैं समझता हूँ कि इस मसले को हल करने के लिये भी एक सौतीली मां और एक असली मां बैठा दी गई है। इस तरह यह कैसे सही तरीके से हल हो सकता है। स्पीकर साहिब असली मामला जो है जिस का राज्य की किस्मत के साथ ताल्लुक है वह भाषा के आधार पर प्रान्त बनाने का है। जहा तक पंजाबी speaking state बनाने का ताल्लुक है उस के लिये पंजाबी Region वाले जाने क्या करना है या क्या नहीं करना। वह अपना फैसला आप करें। लेकिन जहां तक हरियाणे का ताल्लुक है उस के बारे में जो गलत फहमियां फैलाई जाती हैं वह मैं दूर करना चाहता हूँ। बहुत से लोगों की तरफ से कहा जाता है कि हरियाणे की मांग जो है यह आज नई की जा रही है। उन्हें शायद historical background मालूम नहीं हैं। मैं उन्हें बताना चाहता हूँ कि वह इलाका महा भारत काल से देहली-आगरा के साथ रहा है। 1857 में चूंकि वहां के लोगों ने बग़ावत की थी इस लिये उन्हें तितर बितर करने के लिये अंग्रेजों ने उस इलाके के टुकड़े २ कर के कुछ उत्तर प्रदेश के साथ मिला दिए थे, कुछ फुलकियां states को दे दिए और कुछ पंजाब के साथ मिला दिए। स्पीकर साहिब अगरचे हमें आगरा और मेरठ से जुदा किए सौ साल से ज्यादा हो गया है लेकिन हमारा खान पान, रहन सहन, हमारे रस्मोरवाज और हमारे रिश्तेनाते मेरठ, आगरा और U.P. वालों से हैं हमारा इलाका पंजाबी speaking वाले area के साथ किसी लिहाज़ से भी नहीं मिलता। इस लिये यह कहना कि हम हर लिहाज़ से पंजाब के साथ मिलते हैं ग़लत है। स्पीकर साहिब, सन् 1920 में congress ने यह फैसला किया था कि जब हमारे हाथ में स्वराज्य आएगा तो हम भाषा के आधार पर प्रान्त बनायेंगे। मैं सन् 1920 से Congress का मैम्बर हूँ। हम उस वक्त कहा करते थे कि भाषा के आधार पर सूबे बनने चाहियें। हरियाणा प्रान्त की मांग आज की मांग नहीं है बल्कि बहुत देर की मांग है। सन् 1924 में देहली में एक conference हुई। उस में चौधरी छोटू राम, पंडित ठाकुर दास भार्गव और श्री नेकी राम शर्मा वग़ैरह शामिल हुए थे। उस में भी यह मांग की गई थी कि हमें आगरा मेरठ के साथ मिला दिया जाए और हमारा भाषा के आधार पर प्रान्त बना दिया जाए। इस के बाद 1928 में एक और देहली बाकरा committee बनी जिस में श्री आसिफ अली, श्री देश बन्धु गुप्ता

वग़ैरह थे । उस वक्त भी हरियाणा प्रान्त बनाने की मांग की गई थी । उस के बाद साईमन Commission के पास यह demand आई । उस commission के पास भी यह मांग हुई कि हमें आगरा और मेरठ के साथ मिला कर सूबा बना दिया जाए । उस के बाद, स्पीकर साहिब, सन् 1932 में London में जो Round Table Conference हुई उस में भी हिन्दुओं और मुसलमानों के झगड़ों को खत्म करने का यही हल सामने आया था । उस झगड़े को खत्म करने के लिये Sir Geoffrey Gorbett ने यही scheme निकाली थी । जिसे जिन्नाह साहिब ने भी मनज़ूर कर लिया था । फिर महात्मा जी के कहने पर circulate किया गया था । लेकिन पंजाब के हिन्दू सिखों ने इस की मुखालिफत की क्योंकि वह चाहते थे कि हरियाणा प्रान्त न बने और हमारा मुसलमानों के खिलाफ balance बना रहे । इन लोगों ने उस वक्त हमें पासंग का बट्टा बना कर मुसलमानों के खिलाफ balance बनाए रखने के लिये अपने साथ बांध रखा । लेकिन हमारी माँग चलती रही । फिर 1945 में जब Parliamentary delegation आया तो उसके सामने भी हम ने यह मांग रखी और आज तक हमारी यह मांग जारी है । लेकिन बदकिस्मती यह है (घंटी) कि यह जो vested interests हैं हमारी इस मांग को ग़लतफहमी में डालते हैं और यह प्रापेगंडा करते हैं कि हमारी मांग अगर पूरी हो गई तो पंजाब के टुकड़े २ हो जाएंगे मैं इन भाइयों से पूछना चाहता हूँ कि जब हिन्दुस्तान में इतनी और linguistic states बन चुकी हैं, बंगाल, बिहार, मद्रास, आंधरा बनी हैं और अभी बम्बई की दो स्टेट बन रही हैं तो अगर यहां भी linguistic State बन गई तो कौनसा खतरा पैदा हो जाएगा ? जैसे और प्रांत बन रहे हैं यह भी बनना चाहिये । लेकिन बात यह है कि हमारे भाई हमें अब भी पासंग का बट्टा ही बनाना चाहते हैं । स्पीकर साहिब चूंकि वक्त थोड़ा है इस लिये एक दो बातें अर्ज़ करके बैठ जाता हूँ । मैं आपको बताना चाहता हूँ कि हमारे जो कांग्रेस के प्रधान श्री संजीवा रैडी जी हैं उन्हों ने इस बारे में क्या फरमाया है :

> "The formation of the Andhra State in 1955, and the results it was able to achieve in three years have clearly demonstrated that a linguistic State can function very much better than a composite one, and at the same time the patriotic ties towards central citizenship will, if at all, be strengthened and not weakened."

**श्री अध्यक्ष** : अगर आपने सूबों की तशकील के बारे में बातें करनी हैं तो उसका proper method यह है कि आप इस बारे में resolution ला सकते हैं । इस का तरीका यह नहीं है कि आप बजट की general discussion की आड़ ले कर यह सारी बातें discuss करना शुरु कर दें । आप इस पर कोई बाकायदा मोशन लायें और discuss करें । जहां तक बजट की discussion का ताल्लुक है यह आपको इतनी मोटी किताब दी गई है और इसमें काफी items हैं उनकी बातें करें । लेकिन आपने बजट की एक बात नहीं की । (If the hon. Member wants to discuss the reorganisation of the States then the proper method for doing so is to bring a resolution on the subject. This is not the way that under the cloak of general discussion of the Budget he should start discussing

[श्री अध्यक्ष]

all these things. He may bring in some regular motion on the subject and have it discussed. So far as the general discussion of the Budget is concerned, he has got this volumenous book of the Budget with him. It contains lot of items on which he can speak. But I find he has not said anything on the Budget.)

**श्री राम कुमार विधाट** : जनाब, मेरी अर्ज़ यह है कि जब तक इस मामले का फैसला नहीं होगा हम तरक्की नहीं कर सकेंगे इस बात का बजट से गहरा सम्बन्ध है। इस मामला के बारे में और इस के खिलाफ हमारे मुअज़िज़ वज़ीर साहिबान यह बात कह चुके हैं कि अगर ऐसा हो गया तो लाशें पिटजायेंगी।

**श्री अध्यक्ष** : उन्हों ने ही यह शुरु किया हुआ है इस लिये बरदाश्त कर रहा हूँ वरना मैं आपको बंद कर देता। (They have started this thing, that is why I am tolerating him otherwise I would have stopped him from saying all this.)

**श्री राम कुमार विधाट** : फिर जनाब मैं महात्मा गांधी जी की राए इस बारे में पेश करता हूँ वह भी आप सुन लें। यह राए उन्हों ने partition के बाद दी थी :

> "The Congress has already adopted the principle (of redistribution of the provinces on a linguistic basis) and has declared its intention to give effect to it constitutionally as soon as they come into power, as such redistribution would be conducive to the cultural advancement of the country. But such redistribution should not militate against the organic unity of India, Autonomy does not and should not mean disruption or that hereafter provinces could go the way they chose, independent of one another and of the Centre. If each province began to look upon itself as a separate, sovereign unit India's independence would lose its meaning and with it would vanish the freedom of the various units as well."

Then he further said:

> "I entirely endorse the suggestion....that what is proper to be done should not be delayed without just cause, and that what is improper should not be conceded under any circumstances whatsoever. There can be no compromise with evil and since linguistic redistribution is desirable from almost every point of view, all delay in carrying out the project should be avoided."

स्पीकर साहिब, मैं अर्ज़ करता हूँ कि अगर हम ने पंजाब की linguistic division न की तो future historians यही बात कहेंगे कि हिन्दुस्तान की जो secular हकूमत थी उस ने तमाम हिन्दुस्तान में जहां हिन्दुओं की majority बनती थी वहां linguistic states बना दी लेकिन एक ऐसी स्टेट रह गई है जिस में linguistic state बनती थी मगर नहीं बनाई क्योंकि वहां हिन्दुओं की majority नहीं बनती थी।

**Mr. Speaker** : Your time is over. Please resume your seat.

**श्री राम कुमार विधाट** : अगर आप वकत नहीं देते तो बैठ जाता हूँ।

**श्री अध्यक्ष** : कांग्रेस पार्टी की तरफ से भी मुख्तलिफ आवाज़ें आती हैं यह बातें तो आपको अपनी पार्टी में बैठ कर करनी चाहियें। जिस बात के लिये मैं ने अपोज़ीशन पर objection किया था वही आप कर रहे हैं। (I find that members of the congress party are striking, discordent

notes here. Such matters should be discussed by them in their party. They are doing the same thing to which I took objection when the opposition did this.)

**ਸਰਦਾਰ ਗੁਰਬਚਨ ਸਿੰਘ ਬਾਜਵਾ** (ਸ੍ਰੀ ਗੋਬਿੰਦ ਪੁਰ): ਸਪੀਕਰ ਸਾਹਿਬ, ਮੈਂ ਡਾਕਟਰ ਗੋਪੀ ਚੰਦ ਨੂੰ ਇਸ ਬਜਟ ਉਤੇ ਜੋ ਉਨ੍ਹਾਂ ਨੇ ਇਸ ਸਾਲ ਲਈ ਪੇਸ਼ ਕੀਤਾ ਹੈ ਅਤੇ ਖਾਸ ਤੌਰ ਤੇ ਇਸ ਵਜਹ ਕਰਕੇ ਕਿ ਉਨ੍ਹਾਂ ਨੇ ਕੋਈ ਨਵਾਂ ਟੈਕਸ ਲਗਾਉਣ ਦੀ ਤਜਵੀਜ਼ ਨਹੀਂ ਕੀਤੀ, ਵਧਾਈ ਦਿੰਦਾ ਹਾਂ। ਮੈਂ ਸਮਝਦਾ ਹਾਂ ਕਿ ਇਕ ਪੁਰਾਣੇ ਤਜਰੁਬਾਕਾਰ ਹੁੰਦੇ ਹੋਏ ਉਨ੍ਹਾਂ ਨੇ ਲੋਕਾਂ ਦੀ ਹਾਲਤ ਨੂੰ ਸਹੀ ਤੌਰ ਤੇ ਸਮਝਿਆ ਹੈ ਕਿ ਲੋਕਾਂ ਵਿਚ ਹੁਣ ਐਨੀ ਹਿੰਮਤ ਨਹੀਂ ਕਿ ਹੋਰ ਨਵੇਂ ਟੈਕਸਾਂ ਦਾ ਬੋਝ ਬਰਦਾਸ਼ਤ ਕਰ ਸਕਣ ਅਤੇ ਉਨ੍ਹਾਂ ਤੇ ਭਾਰ ਨਹੀਂ ਪਾਉਣਾ ਚਾਹੀਦਾ । ਪਰ ਮੈਂ ਸਮਝਦਾ ਹਾਂ ਕਿ ਇਕ ਤਬਕਾ ਅਜਿਹਾ ਪੰਜਾਬ ਵਿਚ ਹੈ ਜਿਸ ਉਤੇ ਸ਼ੁਰੂ ਤੋਂ ਹੀ ਬੋਝ ਪਿਆ ਹੋਇਆ ਹੈ ਅਤੇ ਹੋਰ ਪੈਂਦਾ ਜਾ ਰਿਹਾ ਹੈ। ਇਸ ਬਜਟ ਵਿਚ ਜੋ ਆਂਕੜੇ ਦਿਤੇ ਗਏ ਹਨ ਉਹ ਵੀ ਦਸਦੇ ਹਨ ਕਿ ਜ਼ਮੀਦਾਰ ਉਤੇ ਹਰ ਸਾਲ ਟੈਕਸਾਂ ਦਾ ਬੋਝ ਵਧਦਾ ਜਾ ਰਿਹਾ ਹੈ । ਤੁਸੀਂ land revenue ਦੀਆਂ figures ਵੇਖ ਲਉ ਕਿ 1958-59 ਵਿਚ 292 ਲਖ ਸੀ, 1959-60 ਵਿਚ 545 ਲਖ ਅਤੇ ਹੁਣ ਇਸ ਸਾਲ 1960-61 ਲਈ 510 ਲਖ ਹੋ ਗਿਆ ਹੈ । ਤੇ ਮੇਰੀ ਅਰਜ਼ ਹੈ ਕਿ ਜੋ agriculturist ਹੈ ਉਸ ਉਤੇ burden ਦਿਨੋ ਦਿਨ ਵਧ ਰਿਹਾ ਹੈ । ਜਦੋਂ ਉਹ ਆਪਣੀ ਜਿਣਸ ਮੰਡੀ ਵਿਚ ਲੈ ਕੇ ਜਾਂਦਾ ਹੈ ਤਾਂ ਉਥੇ ਵੀ ਉਸਨੂੰ ਕਈ ਕਿਸਮ ਦੇ ਟੈਕਸ ਅਤੇ ਖਰਚੇ ਦੇਣੇ ਪੈਂਦੇ ਹਨ। ਇਹ ਸਾਰਾ ਭਾਰ ਉਸਦੀ produce ਉਤੇ ਪੈਂਦਾ ਹੈ ਅਤੇ ਉਹ ਇਸ ਭਾਰ ਨੂੰ ਅਗੇ ਨਹੀਂ ਤੋਰ ਸਕਦਾ । ਸਪੀਕਰ ਸਾਹਿਬ, ਜੋ ਵਪਾਰੀ ਹੈ ਉਸ ਤੇ ਜਿਹੜਾ ਟੈਕਸ ਲਗਦਾ ਹੈ ਉਹ ਤਾਂ ਉਸ ਨੂੰ ਅਗੇ consumers ਤੇ ਪਾ ਦਿੰਦਾ ਹੈ ਲੇਕਿਨ ਜ਼ਮੀਦਾਰ ਕੋਲ ਕੋਈ ਤਰੀਕਾ ਇਸ ਤਰ੍ਹਾਂ ਕਰਨ ਦਾ ਨਹੀਂ ਹੈ ਅਤੇ ਜੋ ਉਸ ਤੇ ਟੈਕਸ ਲਗਦਾ ਹੈ ਅਤੇ ਜੋ ਉਸ ਦੀ ਜਿਣਸ ਉਤੇ ਖਰਚੇ ਲਗਦੇ ਹਨ ਉਹ ਸਾਰੇ ਉਸਨੂੰ ਹੀ ਬਰਦਾਸ਼ਤ ਕਰਨੇ ਪੈਂਦੇ ਹਨ । ਇਸ ਪਾਸੇ ਧਿਆਨ ਦੇਣ ਦੀ ਲੋੜ ਹੈ । ਸਪੀਕਰ ਸਾਹਿਬ, ਇਹ ਬਹੁਤ ਚੰਗੀ ਗੱਲ ਹੈ ਅਤੇ ਹਰ ਇਕ ਨੂੰ ਇਸ ਗੱਲ ਤੇ ਖੁਸ਼ੀ ਹੋਣਾ ਚਾਹੀਦਾ ਹੈ ਕਿ ਸੂਬੇ ਨੇ ਹਰ ਸ਼ੋਬੇ ਵਿਚ ਤਰੱਕੀ ਕੀਤੀ ਹੈ ਅਤੇ ਹਰ ਸ਼ੋਬੇ ਵਿਚ production ਵਧੀ ਹੈ । ਠੀਕ ਹੈ, ਤਰੱਕੀ ਹੋਣੀ ਹੀ ਚਾਹੀਦੀ ਹੈ ਅਤੇ ਹਰ ਗੌਰਮੈਂਟ ਦਾ ਇਹ ਫਰਜ਼ ਹੁੰਦਾ ਹੈ ਕਿ ਉਹ ਆਪਣੀ ਸਟੇਟ ਨੂੰ ਅਗੇ ਲੈ ਜਾਵੇ । ਲੇਕਿਨ ਸਪੀਕਰ ਸਾਹਿਬ, ਇਸ ਚੀਜ਼ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਭਾਵੇਂ ਹਰ ਪਾਸੇ production ਵਧੀ ਹੈ ਪਰ ਬਜਾਏ ਇਸ ਦੇ ਕਿ production ਵਧਣ ਨਾਲ ਚੀਜ਼ਾਂ ਦੀਆਂ ਕੀਮਤਾਂ ਘਟਦੀਆਂ ਇਹ ਵਧਦੀਆਂ ਜਾ ਰਹੀਆਂ ਹਨ। ਡਾਕਟਰ ਸਾਹਿਬ ਨੇ ਵੀ ਆਪਣੀ ਬਜਟ ਸਪੀਚ ਵਿਚ ਦਸਿਆ ਹੈ ਕਿ wholesale price index ਹੁਣ 104 ਤੋਂ 112 ਹੋ ਗਿਆ ਹੈ । ਮੈਂ ਸਮਝਦਾ ਹਾਂ ਕਿ production ਭਾਵੇਂ ਵਧ ਗਈ ਹੈ ਪਰ ਜਦੋਂ man in the street ਇਤਨੀਆਂ ਚੜ੍ਹੀਆਂ ਹੋਈਆਂ ਕੀਮਤਾਂ ਵੇਖਦਾ ਹੈ ਤਾਂ ਉਸਨੂੰ ਤਸੱਲੀ ਨਹੀਂ ਹੁੰਦੀ ਹੈ । ਇਕ ਆਮ ਆਦਮੀ ਜਿਸਦੀ fixed ਆਮਦਨੀ ਹੈ ਉਹ ਮਹਿਸੂਸ ਕਰਦਾ ਹੈ ਕਿ production ਜੇਕਰ ਵਧੀ ਹੈ ਤਾਂ ਉਸ ਨੂੰ ਤਾਂ ਉਸਦਾ ਕੋਈ ਫਾਇਦਾ ਨਹੀਂ ਪੁਜਿਆ ਕਿਉਂਕਿ ਉਸਦੀ daily requirement ਦੀਆਂ ਕੀਮਤਾਂ ਬਹੁਤ ਵਧ

[ਸਰਦਾਰ ਗੁਰਬਚਨ ਸਿੰਘ ਬਾਜਵਾ]

ਰਹੀਆਂ ਹਨ ਅਤੇ ਕਮਰ ਤੋੜ ਮਹਿੰਗਾਈ ਨਾਲ ਉਸਦਾ ਬੁਰਾ ਹਾਲ ਹੈ । ਆਮ ਲੋਕ ਮਹਿਸੂਸ ਕਰਦੇ ਹਨ ਕਿ ਜਦੋਂ ਚੀਜ਼ਾਂ ਬਾਹਰੋਂ ਆਉਂਦੀਆਂ ਸਨ ਤਦ ਤੇ ਕੀਮਤਾਂ ਘਟ ਸਨ ਪਰ ਹੁਣ ਜਦੋਂ ਕਿ ਇਹ ਅਸੀਂ ਖੁਦ ਬਣਾਉਣ ਲਗੇ ਹਾਂ ਤਾਂ ਕੀਮਤਾਂ ਵਧ ਗਈਆਂ ਹਨ । ਖਾਸ ਤੌਰ ਤੇ ਜਿਨ੍ਹਾਂ ਚੀਜ਼ਾਂ ਤੇ ਸਟੇਟ ਨੇ ਕੰਟਰੋਲ ਕੀਤਾ ਹੈ ਜੇਕਰ ਉਨ੍ਹਾਂ ਦੇ ਪੈਸੇ ਵਧ ਜਾਣ ਤਾਂ ਤੇ ਬਹੁਤ ਹੀ ਅਫਸੋਸ ਹੁੰਦਾ ਹੈ । ਇਸ ਹਾਊਸ ਵਿਚ ਦਸਿਆ ਗਿਆ ਹੈ ਕਿ ਪਿਛਲੇ ਸਾਲ 80 ਹਜ਼ਾਰ ਟਨ sugar ਬਣੀ ਹੈ । ਇਹ ਵੀ ਦਸਿਆ ਗਿਆ ਹੈ ਕਿ ਸਾਡੀ ਜੋ ਵੇਚਣ ਵਾਲੀ agency state federation ਹੈ ਉਸਦੀ ਮਾਰਫਤ ਦੋ ਲਖ ਬੋਰੀ ਇਨ੍ਹਾਂ 6, 7 ਮਹੀਨਿਆਂ ਵਿਚ ਵੇਚੀ ਹੈ ।

ਮਤਲਬ ਇਹ ਹੈ ਕਿ 5 ਲਖ ਮਣ ਖੰਡ ਵੇਚੀ ਗਈ ਯਾ ਸਾਰੇ ਸਾਲ ਵਿਚ 10 ਲਖ ਮਣ ਵੇਚੀ ਗਈ । Total production 2,240,000 ਮਣ ਹੋਈ । ਇਸ ਦਾ ਮਤਲਬ ਇਹ ਹੈ ਕਿ 1,200,000 ਮਣ ਜ਼ਿਆਦਾ ਕੀਮਤ ਲੈਣ ਲਈ ਬਾਹਰ ਭੇਜੀ ਗਈ ਔਰ ਆਪਣੇ ਲੋਕਾਂ ਨੂੰ ਵਾਂਝਿਆਂ ਰਖਿਆ ਗਿਆ । ਗੌਰਮਿੰਟ ਨੂੰ ਦੇਖਣਾ ਚਾਹੀਦਾ ਹੈ ਕਿ ਜੋ ਚੀਜ਼ ਆਪਣੇ ਸੂਬੇ ਵਿਚ ਪੈਦਾ ਹੁੰਦੀ ਹੈ ਉਹ ਜ਼ਿਆਦਾ ਤੋਂ ਜ਼ਿਆਦਾ ਲੋਕਾਂ ਨੂੰ ਮਿਲੇ ਉਸ ਤੋਂ ਬਾਅਦ ਜਿਹੜੀ ਵਾਫਰ ਬਚੇ ਉਹੀ ਬਾਹਰ ਭੇਜੀ ਜਾਏ ਤਾਕਿ ਲੋਕ ਇਹ ਮਹਿਸੂਸ ਕਰਨ ਕਿ ਜੋ ਕੁਝ ਹੋ ਰਿਹਾ ਹੈ ਉਨ੍ਹਾਂ ਦੀ ਭਲਾਈ ਲਈ ਹੋ ਰਿਹਾ ਹੈ ।

ਇਸ ਦੇ ਇਲਾਵਾ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸੇਮ ਦੀ menace ਵਲ ਗੌਰਮਿੰਟ ਦਾ ਸਹੀ ਮਾਨਿਆਂ ਵਿਚ ਧਿਆਨ ਹੋਣਾ ਚਾਹੀਦਾ ਹੈ । ਮੈਂ ਮੰਨਦਾ ਹਾਂ ਕਿ ਇਸ ਸਿਲਸਿਲੇ ਵਿਚ ਬਹੁਤ ਪੈਸਾ ਖਰਚ ਹੋ ਰਿਹਾ ਹੈ ਔਰ ਗੌਰਮਿੰਟ ਸੇਮ ਨੂੰ ਦੂਰ ਕਰਨ ਲਈ ਨਹਿਰਾਂ ਨੂੰ ਪਕਾ ਕਰਨ ਦਾ ਵਿਚਾਰ ਰਖਦੀ ਹੈ । ਮੈਂ ਸਮਝਦਾ ਹਾਂ ਕਿ ਇਹ ਤਜਰਬਾ ਐਸਾ ਹੈ ਕਿ ਵਸੂਕ ਨਾਲ ਨਹੀਂ ਕਿਹਾ ਜਾ ਸਕਦਾ ਕਿ ਇਸ ਵਿਚ ਕਾਮਯਾਬੀ ਹੋਵੇਗੀ ਜਾਂ ਨਹੀਂ । ਮੈਂ ਇਹ suggestion ਦੇਣਾ ਚਾਹੁੰਦਾ ਹਾਂ ਕਿ flow water ਨਾਲ ਕੰਮ ਨਹੀਂ ਚਲ ਸਕਦਾ ਉਸ ਦੀ ਥਾਂ lift water ਦੀ ਸਕੀਮ ਰਾਇਜ ਕੀਤੀ ਜਾਏ ਤਾਂ ਇਸ ਵਿਚ ਜ਼ਿਆਦਾ ਕਾਮਯਾਬੀ ਨਾਲ ਸੇਮ ਦਾ ਮੁਕਾਬਲਾ ਕੀਤਾ ਜਾ ਸਕਦਾ ਹੈ । ਨਹਿਰਾਂ ਪੰਜ ਛੇ ਫੁਟ ਹੋਰ ਡੂਘੀਆਂ ਕੀਤੀਆਂ ਜਾਣ ਤਾਂ ਜੇ ਜ਼ਮੀਨ ਦੀ ਸਤਾਹ ਤੋਂ ਕਾਫੀ ਨੀਵੀਂਆਂ ਹੋ ਜਾਣ ਤਾਂ seepage ਜਾਂ ਪਾਣੀ ਬਾਹਰ ਨਾ ਆ ਸਕੇ ਅਤੇ ਥਾਂ ਥਾਂ ਤੇ ਬਿਜਲੀ ਨਾਲ ਪੰਪ ਲਾ ਕੇ ਪਾਣੀ lift ਕੀਤਾ ਜਾਏ ।

ਇਸ ਦੇ ਇਲਾਵਾ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅੰਗਰੇਜ਼ਾਂ ਦੇ ਵਕਤ ਵਿਚ ਕਾਨੋਂਵਾਨ ਵਿਚ ਇਕ drain ਪੁਟੀ ਗਈ ਸੀ ਲੇਕਿਨ ਉਹ drain ਵਲ ਕੋਈ ਧਿਆਨ ਨਹੀਂ ਦਿਤਾ ਗਿਆ । ਜਦੋਂ ਮਹਿਕਮਾ ਨਹਿਰ ਵਾਲਿਆਂ ਨੂੰ ਇਸ ਸਿਲਸਿਲੇ ਵਿਚ ਕਹਿੰਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਸਾਡੀ ਜ਼ਿੰਮੇਦਾਰੀ ਨਹੀਂ ਜੇ ਦੂਜੇ ਨਵੇਂ ਮਹਿਕਮੇ ਨੂੰ ਕਹਿੰਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਸਾਡੀ ਜ਼ਿੰਮੇਦਾਰੀ ਨਹੀਂ । ਸੜਕਾਂ ਦੇ ਮੁਤਲੱਕ ਮੈਂ ਅਰਜ਼ ਕਰਾਂ ਕਿ ਇਸ ਵਿਚ ਸ਼ੱਕ ਨਹੀਂ ਕਿ ਬਹੁਤ ਸੜਕਾਂ ਬਣਾਈਆਂ ਗਈਆਂ ਹਨ ਲੇਕਿਨ ਕਈ ਜਗ੍ਹਾ ਤੇ ਬਿਲਕੁਲ unplanned ਤਰੀਕੇ ਨਾਲ ਸੜਕਾਂ ਬਣੀਆਂ ਹਨ । ਮਿਸਾਲ ਦੇ ਤੌਰ ਤੇ ਸ੍ਰੀ ਗੋਬਿੰਦਪੁਰ ਤੋਂ ਗੁਰਦਾਸਪੁਰ ਦੀ ਸੜਕ ਹੈ । ਇਸ ਦਾ 15 ਮੀਲ ਇਕ ਪਾਸੇ ਔਰ 6 ਮੀਲ ਇਕ ਪਾਸੇ ਦਾ ਹਿੱਸਾ ਪੱਕਾ ਹੈ, ਵਿਚ 5 ਮੀਲ ਦਾ ਟੋਟਾ ਕੱਚਾ ਹੈ। ਨਤੀਜਾ

ਇਹ ਹੈ ਕਿ ਬੱਸਾਂ ਜਾਂ ਲਾਰੀਆਂ ਨਹੀਂ ਚਲ ਸਕਦੀਆਂ । ਜੇ ਇਹ 5 ਮੀਲ ਦਾ ਟੋਟਾ ਪੱਕਾ ਕਰ ਦਿਤਾ ਜਾਏ ਤਾਂ ਲੋਕਾਂ ਨੂੰ ਫਾਇਦਾ ਹੋ ਸਕਦਾ ਹੈ ।

(*At this stage, the lights went off*)

ਇਸ ਤੋਂ ਅਗੇ, ਸਪੀਕਰ ਸਾਹਿਬ, ਇਕ ਹੋਰ ਗੱਲ ਵਲ ਮੈਂ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਇਸ ਗੱਲ ਬਾਰੇ ਬਹੁਤ ਰੌਲਾ ਪਾਇਆ ਜਾਂਦਾ ਹੈ ਕਿ ਸਾਡੀ administration ਵਿਚ ਬਹੁਤ interference ਹੈ, nepotism ਹੈ ਔਰ dishonesty ਹੈ । ਲੇਕਿਨ ਮੈਨੂੰ ਅਫਸੋਸ ਹੁੰਦਾ ਹੈ ਜਦੋਂ ਉਹ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ dishonesty ਕਹਿੰਦੇ ਹਨ, interference ਕਹਿੰਦੇ ਹਨ, nepotism ਜਾਂ corruption ਕਹਿੰਦੇ ਹਨ, ਕਿਉਂਕਿ ਉਹ ਇਨ੍ਹਾਂ ਸਾਰਿਆਂ ਲਫਜ਼ਾਂ ਦੇ ਹਜ਼ਰਤ ਨੂਹ ਦੇ ਵਕਤ ਦੀ ਬਣੀ ਹੋਈ ਡਿਕਸ਼ਨਰੀ ਵਿਚ ਲਿਖੇ ਹੋਏ ਮਾਇਨੇ repeat ਕਰਦੇ ਜਾ ਰਹੇ ਹਨ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਹ ਪੁਰਾਣਾ ਯੁਗ ਸੀ ਹੁਣ ਨਵਾਂ ਯੁਗ ਆ ਗਿਆ ਹੈ ਫੇਰ ਇਨ੍ਹਾਂ ਲਫਜ਼ਾਂ ਦੇ ਪਿਛਲੇ ਮਾਇਨੇ ਕਿਉਂ ਲਏ ਜਾਣ । ਅਗਰ ਪੁਰਾਣੇ ਦਕੀਆਨੂਸੀ ਮਾਇਨੇ ਲਏ ਜਾਣਗੇ ਤੇ ਲਾਜ਼ਮੀ ਤੌਰ ਤੇ ਦੇਸ਼ ਦੀ ਉਨੀ ਤਰੱਕੀ ਨਹੀਂ ਹੋ ਸਕਦੀ ।

ਪਿਛਲੇ ਵਕਤਾਂ ਵਿਚ ਹਾਊਸ ਦੀ ਐਨੀ sanctity ਹੁੰਦੀ ਸੀ ਕਿ ਜੋ ਗੱਲਾਂ ਜਾਂ ਜੋ ਐਲਾਨ ਇਥੇ ਕੀਤੇ ਜਾਂਦੇ ਸਨ ਉਹ ਉਸੇ ਤਰ੍ਹਾਂ ਹੀ ਸਮਝੇ ਜਾਂਦੇ ਸਨ ਜਿਸ ਤਰ੍ਹਾਂ ਗੁਰਦੁਆਰੇ ਵਿਚ ਖੜ੍ਹੇ ਕੇ ਕੋਈ ਗੱਲ ਕਹਿ ਦਿਤੀ ਜਾਏ । ਜਿਸ ਤਰ੍ਹਾਂ ਗੁਰਦੁਆਰੇ ਵਿਚ ਖੜ੍ਹੇ ਕੇ ਕੋਈ ਗਲਤ ਗੱਲ ਮੂਹੋਂ ਨਹੀਂ ਨਿਕਲਣੀ ਚਾਹੀਦੀ, ਉਸੇ ਤਰ੍ਹਾਂ ਇਥੇ ਵੀ ਇਹੋ ਅਸੂਲ ਹੋਣਾ ਚਾਹੀਦਾ ਹੈ ਕਿ ਕੋਈ ਗਲਤ ਗੱਲ ਮੂੰਹੋਂ ਨਾ ਨਿਕਲੇ । ਲੇਕਿਨ ਮੈਨੂੰ ਅਫਸੋਸ ਹੋਇਆ ਜਦੋਂ Chief Minister ਸਾਹਿਬ, ਨੇ ਕਿਹਾ ਕਿ ਨਾ ਤੇ ਗੌਰਮਿੰਟ ਨੇ ਔਰ ਨਾ ਚੀਫ ਮਨਿਸਟਰ ਨੇ ਗੁਰਦੁਆਰਿਆਂ ਦੀ election ਵਿਚ ਹਿੱਸਾ ਲਿਆ । ਮੈਂ ਸਮਝਦਾ ਹਾਂ ਕਿ ਹਾਊਸ ਦਾ ਕੋਈ ਵੀ ਆਦਮੀ ਐਸਾ ਨਹੀਂ ਹੋ ਸਕਦਾ ਜਿਹੜਾ ਕਿ ਉਸ ਗੱਲ ਤੋਂ satisfy ਹੋਵੇ ਜਿਹੜੀ ਕਿ Chief Minister ਸਾਹਿਬ ਨੇ ਹਾਊਸ ਵਿਚ ਕਹੀ ਕਿਉਂਕਿ ਸਭ ਜਾਣਦੇ ਹਨ ਕਿ ਇਸ ਮੰਤਵ ਲਈ ਲੋਕਾਂ ਕੋਲੋਂ ਪੈਸਾ ਇਕੱਠਾ ਕੀਤਾ ਗਿਆ । ਜੇ ਹਿੱਸਾ ਨਹੀਂ ਲਿਆ ਤਾਂ ਇਸਦਾ ਮਤਲਬ ਇਹ ਹੈ ਕਿ ਕਈ ਲਖ ਰੁਪਿਆ ਜੋ ਲੋਕਾਂ ਕੋਲੋਂ ਇਸ ਕੰਮ ਲਈ ਇਕੱਠਾਂ ਕੀਤਾ ਗਿਆ ਇਕ ਤਰ੍ਹਾਂ ਨਾਲ misappropriate ਕੀਤਾ ਗਿਆ । ਇਕ ਤਰਫ ਉਹ ਆਪਣੇ ਹਥ ਨਾਲ ਦਸਤਖਤ ਕਰਕੇ candidate ਨੂੰ ਚੈਕ ਕਟ ਕੇ ਦਿੰਦੇ ਹਨ ਔਰ ਦੂਜੇ ਪਾਸੇ ਇਹ ਕਹਿੰਦੇ ਹਨ ਕਿ ਅਸੀਂ ਗੁਰਦੁਆਰਿਆਂ ਦੀ election ਵਿਚ ਹਿੱਸਾ ਨਹੀਂ ਲਿਆ । ਇਹ ਗੱਲ ਕਿਸੇ ਕੋਲੋਂ ਗੁਝੀ ਨਹੀਂ ਕਿ ਇਨ੍ਹਾਂ ਦੇ ਮਿਨਿਸਟਰਾਂ ਨੇ ਨਾ ਸਿਰਫ ਸਾਧ ਸੰਗਤ ਬੋਰਡ ਦੀਆਂ ਮੀਟਿੰਗਾਂ ਵਿਚ ਹਿੱਸਾ ਹੀ ਲਿਆ ਬਲਕਿ ਇਹ ਉਨ੍ਹਾਂ ਦੀ policy ਵੀ ਬਣਾਉਂਦੇ ਰਹੇ ਹਨ, ਫੇਰ ਕਹਿੰਦੇ ਹਨ ਕਿ ਹਿੱਸਾ ਨਹੀਂ ਲਿਆ । ਇਸ ਲਈ ਮੈਂ ਕਹਿੰਦਾ ਹਾਂ ਕਿ ਇਥੇ ਜੋ ਗੱਲ ਕਹੀ ਜਾਂਦੀ ਹੈ ਪੂਰੀ ਜ਼ਿੰਮੇਵਾਰੀ ਨਾਲ ਕਹੀ ਜਾਣੀ ਚਾਹੀਦੀ ਹੈ । ਲੇਕਿਨ ਜੇਕਰ ਗਲਤ ਬਿਆਨੀ ਕੀਤੀ ਜਾਏ ਤਾਂ ਲੋਕਾਂ ਵਿਚ ਉਤਸ਼ਾਹ ਕਿਸ ਤਰ੍ਹਾਂ ਪੈਦਾ ਹੋ ਸਕਦਾ ਹੈ ਬਲਕਿ ਸ਼ੱਕ ਪੈਦਾ ਹੋ ਜਾਂਦਾ ਹੈ ਕਿ ਜੋ ਗੱਲਾਂ ਬਾਕੀ ਵੀ ਕਹਿੰਦੇ ਹਨ ਉਨ੍ਹਾਂ ਵਿਚ ਕਿੰਨੀ ਕੁ ਹਕੀਕਤ ਹੋ ਸਕਦੀ ਹੈ । ਮੈਂ ਨਹੀਂ ਸਮਝਦਾ

[ਸਰਦਾਰ ਗੁਰਬਚਨ ਸਿੰਘ ਬਾਜਵਾ]

ਕਿ ਇਹ ਕੋਈ ਇਹੋ ਜਿਹੀ ਗੱਲ ਸੀ ਜਿਹੜੀ ਕਿ avoid ਨਹੀਂ ਕੀਤੀ ਜਾ ਸਕਦੀ ਸੀ। ਮੈਂ ਕਹਿੰਦਾ ਹਾਂ ਕਿ ਗਿਆਨੀ ਕਰਤਾਰ ਸਿੰਘ ਨੇ ਠੀਕ ਕੀਤਾ ਕਿ ਪਹਿਲੇ ਹੀ ਸਾਫ ਕਹਿ ਦਿਤਾ ਕਿ ਮੈਂ ਹਿੱਸਾ ਲੈਣਾ ਹੈ ਔਰ ਵਜ਼ਾਰਤ ਛਡ ਦਿੱਤੀ । ਇਸੇ ਤਰ੍ਹਾਂ ਜਿਨ੍ਹਾਂ ਨੇ ਹਿੱਸਾ ਲਿਆ ਜੇ ਉਹ ਇਹ ਗੱਲ ਮੰਨ ਲੈਣ ਕਿ ਉਨ੍ਹਾਂ ਨੇ ਹਿੱਸਾ ਲਿਆ ਤਾਂ ਇਸ ਨਾਲ ਕਿਹੜੀ ਆਖਰ ਆ ਜਾਣੀ ਸੀ । ਹਾਰ ਜਿਤ ਬਣੀ ਹੋਈ ਹੈ । ਜੇ ਹਾਰ ਗਏ ਤਾਂ ਕਿਸੇ ਮਾਰ ਤੇ ਨਹੀਂ ਦੇਣਾ । ਲੇਕਿਨ ਇਹ ਕਹਿਣਾ ਕਿ ਗੁਰਦੁਆਰੇ ਦੀਆਂ ਚੋਣਾਂ ਵਿਚ ਹਿੱਸਾ ਨਹੀਂ ਲਿਆ ਔਰ ਗਲਤ ਬਿਆਨੀ ਕਰ ਦੇਣਾ ਇਸ ਨਾਲ ਬਾਕੀ ਦੀਆਂ ਗੱਲਾਂ ਚਾਹੇ ਸੱਚੀਆਂ ਵੀ ਕਹੀਆਂ ਗਈਆਂ ਹੋਣ ਝੂਠੀਆਂ ਜ਼ਾਹਰ ਹੁੰਦੀਆਂ ਹਨ ਔਰ ਜੇ ਸਾਰੀਆਂ ਚੀਜ਼ਾਂ ਨਜ਼ਰ ਆਉਂਦੀਆਂ ਹੋਣ ਤੇ ਫੇਰ ਸਚਾਈ ਤੇ ਗਲਤ ਬਿਆਨੀ ਕੀਤੀ ਜਾਏ ਤੇ ਬਾਕੀ ਦੀਆਂ ਸੱਚੀਆਂ ਗੱਲਾਂ ਦਾ ਵੀ ਪ੍ਰਭਾਵ ਨਹੀਂ ਪੈਂਦਾ ਮੈਂ ਸਮਝਦਾ ਹਾਂ ਕਿ challenge ਤੇ counter challenge ਕਰਨ ਨਾਲ ਕੋਈ ਅਸਰ ਨਹੀਂ ਪੈਂਦਾ ।

ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਇਨ੍ਹਾਂ ਸਾਰੀਆਂ ਚੀਜ਼ਾਂ ਦੇ ਮਾਇਨੇ ਉਸੇ ਤਰ੍ਹਾਂ ਹੀ ਨਹੀਂ ਲੈਣੇ ਚਾਹੀਦੇ ਜਿਸ ਤਰ੍ਹਾਂ ਕਿ ਹਜ਼ਰਤ ਨੂਹ ਦੇ ਵਕਤ ਦੀ ਬਣਾਈ ਹੋਈ ਡਿਕਸ਼ਨਰੀ ਵਿਚ ਦਸੇ ਹਨ । ਮਿਸਾਲ ਦੇ ਤੌਰ ਤੇ ਪਿਛਲੇ ਦਿਨਾਂ ਵਿਚ ਬਹੁਤ ਸਾਰੇ ਸਮਗਲਰ ਪਕੜੇ ਗਏ ਹਨ, ਕਈ ਮਾਰੇ ਵੀ ਗਏ ਹਨ । ਮੈਂ ਕਹਿੰਦਾ ਹਾਂ ਕਿ ਜੋ ਆਪਣੇ ਦੇਸ਼ ਦਾ ਧਨ ਬਾਹਰ ਭੇਜਦੇ ਹਨ ਉਨ੍ਹਾਂ ਨੂੰ ਤੇ ਬੇਸ਼ਕ ਸਮਗਲਰ ਕਹਿਣ ਲੇਕਿਨ ਜਿਨ੍ਹਾਂ ਨੇ ਬਾਹਰੋਂ ਆਪਣੇ ਦੇਸ਼ ਵਿਚ ਧਨ ਲਿਆਂਦਾ ਹੈ ਉਨ੍ਹਾਂ ਨੂੰ ਅੱਜ ਦੇ ਜ਼ਮਾਨੇ ਵਿਚ ਸਮਗਲਰ ਕਹਿੰਦੇ ਜਾਣਾ ਕਿਥੋਂ ਤਕ ਠੀਕ ਹੈ। ਅੱਜ ਦੇ ਜ਼ਮਾਨੇ ਵਿਚ ਉਨ੍ਹਾਂ ਨੂੰ ਦੇਸ਼ ਸੇਵਕ ਕਿਹਾ ਜਾਂਦਾ ਹੈ । ਜਿਨ੍ਹਾਂ ਨੂੰ ਕਿਸੇ ਵੇਲੇ ਬਦਮਾਸ਼ ਕਿਹਾ ਜਾਂਦਾ ਸੀ, ਪੁਲੀਸ ਨੇ ਉਨ੍ਹਾਂ ਨੂੰ ਗੁਰਦੁਵਾਰਿਆਂ ਅਤੇ ਮੰਦਰਾਂ ਵਿਚ ਸਹੁੰਆਂ ਖਵਾ ਕੇ, ਹੁਣ ਕਿਹਾ ਜਾਂਦਾ ਹੈ ਕਿ ਉਹ ਦੇਸ਼ਸੇਵਕ ਹੋ ਗਏ ਹਨ । ਤੁਸੀਂ ਉਨ੍ਹਾਂ ਦੀ ਸੇਵਾ ਕਬੂਲ ਕਿਉਂ ਨਹੀਂ ਕਰਦੇ । ਸਪੀਕਰ ਸਾਹਿਬ, ਜਿਨ੍ਹਾਂ ਐਸੇ ਸੇਵਕਾਂ ਨੇ ਬਾਹਰੋਂ ਕਰੋੜਾਂ ਰੁਪਏ ਦਾ ਸੋਨਾ ਇਸ ਦੇਸ਼ ਵਿਚ ਲਿਆਂਦਾ, ਅੱਜ ਦੇ ਮਾਇਨਿਆਂ ਵਿਚ ਤਾਂ ਉਹਨਾਂ ਦੇਸ਼ ਦੇ ਧਨ ਵਿਚ ਵਾਧਾ ਕੀਤਾ। ਉਹ ਸਮਗਲਰ ਕਿਸ ਤਰ੍ਹਾਂ ਆਖੇ ਜਾ ਸਕਦੇ ਹਨ । ਨਾਲ ਹੀ ਇਹ ਸਾਰਾ ਧਨ ਉਹ ਇਕਲੇ ਥੋੜ੍ਹਾ ਹੀ ਖਾ ਗਏ ਹਨ ਬਲਕਿ ਇਸ ਨਾਲ ਤਾਂ ਅੰਮਿਰਤਸਰ ਦੇ ਜ਼ਿਲ੍ਹੇ ਦੇ ਤੇ ਪੰਜਾਬ ਦੇ 30, 32 ਸਾਲਾਂ ਦੇ ਪੁਰਾਣੇ ਕਾਂਗਰਸੀਆਂ ਦੀ ਜਿਨ੍ਹਾਂ ਦੇਸ਼ ਵਾਸਤੇ ਕੈਦਾਂ ਕੱਟੀਆਂ ਅਤੇ ਘਾਲਾਂ ਘਾਲੀਆਂ ਬੜੀ ਮਦਦ ਕੀਤੀ । ਜਿਸ ਦਾ ਨਤੀਜਾ ਹੈ ਕਿ ਉਹ ਕਾਂਗਰਸੀ ਦੇਸ਼ ਭਗਤ ਜਿਹੜੇ ਵਿਚਾਰੇ ਕਿਸੇ ਵੇਲੇ ਕੰਗਾਲ ਸਨ ਅੱਜ ਮਾਲਾ ਮਾਲ ਹਨ ਜਿਨ੍ਹਾਂ ਦੇ ਘਰ ਕਦੇ ਗੱਡਾ ਨਹੀਂ ਸੀ ਅੱਜ ਉਹਨਾਂ ਦੇ ਬੂਹੇ ਤੇ ਮੋਟਰਾਂ ਖੜੀਆਂ ਹਨ । ਜਿਨ੍ਹਾਂ ਦੇ ਰਹਿਣ ਲਈ ਕੁੱਲੀ ਵੀ ਨਹੀਂ ਸੀ ਅੱਜ ਉਨ੍ਹਾਂ ਦੇ ਮਹੱਲ ਬਣੇ ਹੋਏ ਹਨ ਅਤੇ ਜੋ ਕਖ ਦੇ ਸਨ ਉਹ ਲਖ ਦੇ ਮਾਲਕ ਹੋ ਗਏ ਹਨ । ਲੋਕ ਅਜੇ ਵੀ ਉਨ੍ਹਾਂ ਨੂੰ ਸਮਗਲਰ ਹੀ ਕਹਿੰਦੇ ਹਨ, ਪਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਬੜੀ ਭਾਰੀ ਸੇਵਾ ਕੀਤੀ ਹੈ ਬਲਕਿ ਸਾਨੂੰ ਫਖਰ ਹੋਣਾ ਚਾਹੀਦਾ ਹੈ ਕਿ ਜਿਨ੍ਹਾਂ ਨੇ 30, 32 ਸਾਲ ਕਾਂਗਰਸੀਆਂ ਦੀ ਸੇਵਾ ਕੀਤੀ ਹੈ ਉਨ੍ਹਾਂ ਨੇ ਕਰੋੜਾਂ ਰੁਪਏ ਦਾ ਧਨ ਦੇਸ਼ ਵਿਚ ਲਿਆਂਦਾ ਹੈ। ਇਨ੍ਹਾਂ ਸਾਰਿਆਂ ਲਫਜ਼ਾ ਦੇ ਮਾਇਨੇ ਹਜ਼ਰਤ ਨੂਹ ਦੇ ਵਕਤ ਵਿਚ ਹੋਰ ਸਨ ਹੁਣ ਹੋਰ ਹਨ । ਸ਼ਾਇਦ ਪਾਰਲੀਮੈਂਟ੍ਰੀ ਬੋਰਡ ਤੇ ਕਾਂਗ੍ਰਸ ਹਾਈ ਕਮਾਂਡ ਇਸ ਬਾਰੇ ਨਵੀਂ dictionary ਬਣਾਏ, ਲੇਕਿਨ ਉਸ ਦਾ ਫਾਇਦਾ ਅਸੀਂ ਤੇ ਨਹੀਂ ਲੈ ਸਕਾਂਗੇ ਅਗੇ ਆਉਣ ਵਾਲੇ ਉਸਦਾ

ਲਾਭ ਉਠਾ ਸਕਣਗੇ । ਇਸ ਲਈ ਥੋੜ੍ਹਾ ਚਿਰ ਇੰਤਜ਼ਾਰ ਕਰੋ ਜੋ dictionary ਆ ਰਹੀ ਉਸ ਵਿਚ ਨਵੇਂ ਮਾਇਨੇ ਇਨ੍ਹਾਂ ਲਫਜ਼ਾਂ ਦੇ ਹੋਣਗੇ । ਜਿਸ ਨੂੰ ਅਜ dishonesty ਕਹਿੰਦੇ ਹਨ interference ਕਹਿੰਦੇ ਹਨ corruption, favouritism ਜਾਂ nepotism ਕਹਿੰਦੇ ਹਨ, ਉਹ ਸਭ ਦਕੀਆ ਨੂਸੀ ਹੋ ਗਏ ਹਨ, ਉਸ ਨਵੇਂ ਟਾਮ ਰਾਜ ਦੀ ਨਵੀਂ dictionary ਦੇ ਮੁਤਾਬਕ ਇਨ੍ਹਾਂ ਸਾਰਿਆਂ ਲਫਜ਼ਾਂ ਦੇ ਨਵੇਂ ਮਾਇਨੇ ਲਏ ਜਾਣਗੇ । ਜਿਸ ਨੂੰ ਕਦੇ ਸਮਗਲਰ ਕਿਹਾ ਜਾਂਦਾ ਸੀ ਉਸ ਨੂੰ ਕਿਸ ਤਰ੍ਹਾਂ ਹੁਣ ਸੌਂਹ ਖਾਕੇ ਦੇਸ਼ ਸੇਵਕ ਬਣ ਜਾਣ ਪਿਛੋਂ ਅਤੇ ਪੁਰਾਣੇ ਕਾਂਗਰਸੀ ਦੇਸ਼ ਭਗਤਾਂ ਦੀ ਏਨੀ ਸੇਵਾ ਕਰਨ ਦੇ ਬਾਅਦ ਵੀ ਸਮਗਲਰ ਮੰਨਿਆ ਜਾ ਸਕਦਾ ਹੈ । ਇਸ ਲਈ ਮੈਂ ਕਹਾਂਗਾ ਕਿ ਹਰ ਸ਼ਖਸ ਨੂੰ ਚਾਹੀਦਾ ਹੈ ਕਿ ਉਹ ਆਪਣੇ ਨਜ਼ਰੀਏ ਨੂੰ ਬਦਲੇ ਔਰ ਇਨ੍ਹਾਂ ਨੂੰ ਸ਼ੋਭਾ ਦੀ ਗੱਲ ਕਹੇ ਦੂਜੀ ਨਾ ਕਹੇ ।

**ਸਰਦਾਰ ਅਛੱਰ ਸਿੰਘ ਛੀਨਾ** (ਅਜਨਾਲਾ) : ਸਪੀਕਰ ਸਾਹਿਬ, ਕੁਦਰਤ ਨੇ ਉਨ੍ਹਾਂ ਨੂੰ ਜੋ ਸਾਡੇ ਕਾਨੂੰਨ ਬਣਾਉਣ ਵਾਲੇ ਹਨ ਜਾਂ ਸਾਡੀ administration ਨੂੰ ਚਲਾਉਣ ਵਾਲੇ ਹਨ ਇਹ ਦਸ ਦਿਤਾ ਹੈ ਕਿ ਜੋ ਹਨੇਰਾ ਹੈ ਉਹ ਕਿੰਨਾ ਤਕਲੀਫਦੇਹ ਹੁੰਦਾ ਹੈ ।

**ਉਦਯੋਗ ਮੰਤਰੀ** ਹਨੇਰਾ ਤਾਂ ਤੁਹਾਡੀ ਸਪੀਚ ਕਰਕੇ ਹੋਇਆ ਹੈ ।

**ਸਰਦਾਰ ਅੱਛਰ ਸਿੰਘ ਛੀਨਾ** : ਸਪੀਚ ਤਾਂ ਬਾਜਵਾ ਸਾਹਿਬ ਕਰਦੇ ਸਨ । ਸਪੀਕਰ ਸਾਹਿਬ, Finance Minister ਸਾਹਿਬ ਨੇ surplus ਬਜਟ ਪੇਸ਼ ਕੀਤਾ ਹੈ ਔਰ tax ਵੀ ਕੋਈ ਨਹੀਂ ਲਾਇਆ ਅਗਰ ਇਹੀ ਦੋ ਲਫਜ਼ ਲਏ ਜਾਣ ਤੇ ਅਮਰੀਕਾ ਜਾਂ ਦੂਜੇ ਮੁਲਕਾਂ ਵਾਲੇ ਇਹ ਕਹਿਣਗੇ ਕਿ ਸ਼ਾਇਦ ਇਹ ਸੂਬਾ saturation point ਤੇ ਪਹੁੰਚ ਚੁੱਕਾ ਹੈ । ਇਸ ਸੂਬੇ ਦੇ ਵਿਚ ਕੋਈ unemployment ਨਹੀਂ, ਇਸ ਸੂਬੇ ਦੇ ਸਾਰੇ resources ਚੰਗੀ ਤਰ੍ਹਾਂ utilise ਕਰ ਦਿਤੇ ਹਨ, ਜਿਸ ਦਾ ਨਤੀਜਾ ਇਹ ਹੈ ਕਿ prosperity ਹੈ, ਸਾਰੀਆਂ ਜਮਾਇਤਾਂ ਖੁਸ਼ਹਾਲ ਹਨ—ਕਿਸਾਨ ਵੀ, ਮਜ਼ਦੂਰੀ ਵੀ middle man ਵੀ ਤੇ ਸਰਮਾਇਦਾਰ ਵੀ । ਸਾਡੀ ਗਵਰਨਮੈਂਟ prosperity ਦਾ ਅੰਦਾਜ਼ਾ ਇਸ ਗੱਲ ਤੋਂ ਲਗਾਉਂਦੀ ਹੈ ਕਿ ਸਾਡਾ ਬਜਟ surplus ਹੈ ਤੇ ਸਾਰੇ resources ਚੰਗੀ ਤਰ੍ਹਾਂ utilise ਕੀਤੇ ਗਏ ਹਨ । ਸਾਡੇ ਫਾਇਨੈਨਸ ਮਨਿਸਟਰ ਨੇ ਸਪੀਚ ਦੇਂਦਿਆਂ ਹੋਇਆਂ ਕਿਹਾ ਕਿ ਕੀ ਪੜ੍ਹਦੇ ਹੋ ਇਹ ਬਜਟ prosperity ਤੇ development ਦਾ ਮੁਜਸਮਾ ਹੈ – ਮੈਂ, ਸਪੀਕਰ ਸਾਹਿਬ, ਇਸ ਬਜਟ ਸਪੀਚ ਨੂੰ ਪੜ੍ਹਿਆ ਹੈ ਤੇ ਥੋੜ੍ਹੇ ਜਿਹੇ ਵਕਤ ਵਿਚ ਇਸ ਨੂੰ ਪੜ੍ਹ ਕੇ ਇਸ ਨਾਲ ਪੂਰੀ justice ਨਹੀਂ ਕੀਤੀ ਜਾ ਸਕਦੀ । ਇਸ ਸਪੀਚ ਵਿਚ ਲਿਖੀ ਗਈ ਹਰ item ਤੇ ਆਪਣੇ ਵਿਚਾਰ ਥੋੜ੍ਹੇ ਜਿਹੇ ਸਮੇਂ ਵਿਚ ਨਹੀਂ ਦਸੇ ਜਾ ਸਕਦੇ ਪਰ ਮੋਟੇ ਤੌਰ ਤੇ ਮੈਂ ਕਹਿੰਦਾ ਹਾਂ ਕਿ Finance Minister ਜਾਂ Government ਨੇ ਇਹ ਜਿਹੜਾ ਬਜਟ ਪੇਸ਼ ਕੀਤਾ ਹੈ ਉਸ ਤੋਂ ਪਤਾ ਲਗਦਾ ਹੈ ਕਿ resources ਨੂੰ utilise ਨਹੀਂ ਕੀਤਾ ਗਿਆ । ਜਿਹੜਾ ਰੁਪਿਆ ਉਨ੍ਹਾਂ ਨੇ ਟੈਕਸ ਲਾ ਕੇ ਤੇ Central Government ਤੋਂ ਕਰਜ਼ਾ ਲੈ ਕੇ ਇਕੱਠਾ ਕੀਤਾ ਉਸ ਨੂੰ ਪੂਰੀ ਤਰ੍ਹਾਂ use ਨਹੀਂ ਕੀਤਾ ਗਿਆ ।

[ਸਰਦਾਰ ਅੱਛਰ ਸਿੰਘ ਛੀਨਾ]

(*At this stage, Mr. Deputy Speaker occupied the Chair.*)

ਤੇ ਇਸ ਦਾ ਕਾਰਨ ਇਹ ਦਸਿਆ ਗਿਆ ਕਿ estimates ਨਹੀਂ ਸਨ ਬਣੇ । ਡਿਪਟੀ ਸਪੀਕਰ ਸਾਹਿਬ, ਆਪ ਕਿਆਸ ਕਰੋ ਕਿ ਜੇ ਗਵਰਨਮੈਂਟ ਦੇ ਪਾਸ ਪੈਸੇ ਨਾ ਹੋਣ, resources ਨਾ ਹੋਣ ਜਾਂ deficit ਬਜਟ ਹੋਵੇ ਤਾਂ ਰੁਪਿਆ ਨਾ ਖਰਚ ਕਰਨ ਦੀ ਸਮਝ ਆ ਸਕਦੀ ਸੀ ਲੇਕਿਨ ਇਸ ਬਜਟ ਸਪੀਚ ਵਿਚ ਦਸਿਆ ਗਿਆ ਹੈ ਕਿ ਇਸ ਸਾਲ ਅਸਾਂ ਟੈਕਸ ਲਾਏ ਸਨ, Central Government ਤੋਂ ਵੀ ਰੁਪਿਆ ਲਿਆ ਲੇਕਿਨ ਉਹ ਖਰਚ ਨਹੀਂ ਹੋ ਸਕਿਆ । Agriculture, Industry, Education, Health ਇਨ੍ਹਾਂ ਸਾਰਿਆਂ ਮਹਿਕਮਿਆਂ ਵਿਚ ਰੁਪਿਆ ਵਧ ਗਿਆ ਹੈ, ਪੁਲਿਸ ਤੇ ਅਗੇ ਨਾਲੋਂ ਵੀ ਜ਼ਿਆਦਾ ਖਰਚ ਕੀਤਾ ਜਾ ਰਿਹਾ ਹੈ, ਚੀਫ ਮਨਿਸਟਰ ਸਾਹਿਬ ਨੇ ਇਸ ਬਜਟ ਦੇ ਮੁਤੱਲਕ ਕਿਹਾ ਹੈ ਕਿ it is a record of development and prosperity ਪਰ ਮੈਂ ਇਸ ਨੂੰ ਇਸ ਤਰ੍ਹਾਂ characterise ਕਰਾਂਗਾ ਕਿ it is a record of inefficiency; it is a record of bad planning. ਇਸ ਵਿਚ ਸਾਫ ਦਸਿਆ ਗਿਆ ਹੈ ਕਿ ਅਸੀਂ ਰੁਪਿਆ ਨਹੀਂ ਖਰਚ ਕਰ ਸਕੇ । It is a record of bad planning, rather a racket of bad planning and inefficiency. ਮਿਸਾਲ ਦੇ ਤੌਰ ਤੇ ਮੈਂ ਦਸਦਾ ਹਾਂ ਕਿ Industry ਲਈ ਇਨ੍ਹਾਂ ਨੂੰ 9 ਕਰੋੜ ਰੁਪਿਆ ਦਿਤਾ ਗਿਆ ਜਿਹੜਾ ਪੰਜਾਂ ਸਾਲਾਂ ਵਿਚ ਖਰਚ ਕਰਨਾ ਸੀ ਪਰ ਮੁਸ਼ਕਲ ਨਾਲ ਚਾਰ ਕਰੋੜ ਦੇ ਕਰੀਬ ਖਰਚ ਹੋਇਆ ਹੈ । ਇਸ ਦੇ ਬਾਵਜੂਦ ਸਰਕਾਰ ਕਹਿੰਦੀ ਹੈ ਕਿ ਤਰੱਕੀ ਹੋਈ ਹੈ । Nature ਨੂੰ control ਕਰਨ ਵਾਸਤੇ ਕੋਈ ਉਪਾ ਨਹੀਂ ਕੀਤਾ ਗਿਆ । ਹਾਲੇ ਵੀ ਸਾਡੇ ਸੂਬੇ ਵਿਚ agriculture vagaries of nature ਤੇ ਮੁਨਹਸਰ ਹੈ । ਜਦੋਂ ਤਕ ਮੀਂਹ ਨਾ ਪਵੇ ਇਥੇ ਫਸਲ ਨਹੀਂ ਹੁੰਦੀ । ਹੁਣ ਮੀਂਹ ਪਿਆ ਹੈ ਤੇ ਜਿਹੜੇ ਛੋਲੇ ਪੱਕ ਰਹੇ ਨੇ ਉਨ੍ਹਾਂ ਨੂੰ ਨੁਕਸਾਨ ਪਹੁੰਚੇਗਾ । ਜਿਹੜੇ ਤਰੱਕੀਯਾਫਤਾ ਮੁਲਕ ਹਨ ਉਨ੍ਹਾਂ ਨੇ ਆਪਣੇ ਪੈਦਾਵਾਰ ਵਧਾਉਣ ਲਈ nature ਨੂੰ control ਕਰ ਲਿਆ ਹੈ । Nature ਦੀਆਂ vagaries ਉਥੇ ਫਸਲਾਂ ਨੂੰ ਨੁਕਸਾਨ ਨਹੀਂ ਪਹੁੰਚਾ ਸਕਦੀਆਂ । Agriculture ਤੇ vagaries of nature ਦਾ ਅਸਰ ਹੁੰਦਾ ਹੈ ਪਰ ਮੈਂ ਹੈਰਾਨ ਹਾਂ ਕਿ ਇਥੇ ਬਿਜਲੀ ਤੇ ਵੀ nature ਦਾ ਅਸਰ ਪੈ ਰਿਹਾ ਹੈ । ਕਲ੍ਹ ਚੀਫ ਮਨਿਸਟਰ ਸਾਹਿਬ ਨੇ ਦਸਿਆ ਸੀ ਕਿ ਬਿਜਲੀ ਦਾ famine ਇਸ ਲਈ ਹੈ ਕਿ ਪਾਣੀ ਨਹੀਂ ਆਇਆ । ਚੀਫ ਮਨਿਸਟਰ ਸਾਹਿਬ ਪਾਸ ਕਿੰਨੇ ਹੀ engineers ਹਨ ਤੇ ਹਜ਼ਾਰਾਂ ਰੁਪਏ ਤਨਖਾਹ ਲੈਂਦੇ ਹਨ ਉਹ ਇਨ੍ਹਾਂ ਨੂੰ ਕਿਉਂ ਨਹੀਂ ਰਾਇ ਦੇਂਦੇ । ਚੀਫ ਮਨਿਸਟਰ ਸਾਹਿਬ ਖੁਦ ਅਮਰੀਕਾ ਵਿਚ ਫੈਕਟਰੀਆਂ ਵਿਚ ਕੰਮ ਕਰਦੇ ਰਹੇ ਹਨ ਉਨ੍ਹਾਂ ਨੂੰ ਪਤਾ ਹੈ ਕਿ ਉਹ ਫੈਕਟਰੀਆਂ ਬਿਜਲੀ ਨਾਲ ਰਾਤ ਦਿਨ ਕੰਮ ਕਰਦੀਆਂ ਹਨ । ਉਨ੍ਹਾਂ ਨੇ Canada ਦੇ ਵਿਚ Hydro-electric Plants ਵੇਖੇ ਹੋਏ ਹਨ । ਮੈਂ ਵੀ ਰੂਸ ਵਿਚ ਵੇਖਿਆ ਹੈ ਕਿ ਜਿਥੇ ਜਿਥੇ Hydro-electric Plants ਹਨ they are supported by Thermal Plants. ਪਰ ਇਥੇ ਸਰਕਾਰ

ਨੇ ਇਸ ਗੱਲ ਵਲ ਕਦੀ ਧਿਆਨ ਨਹੀਂ ਦਿਤਾ ਕਿ ਜਦੋਂ ਪਾਣੀ ਘਟ ਜਾਏਗਾ ਤਾਂ ਕਿਸ ਚੀਜ਼ ਨਾਲ ਇਸ ਨੂੰ support ਕਰਾਂਗੇ। Russia ਵਿਚ ਮੈਂ ਵੇਖਿਆ ਹੈ ਕਿ Thermal Plants ਦੇ ਨਾਲ grid ਜਾਂ electricity ਨੂੰ unite ਕੀਤਾ ਹੈ ਅਸੀਂ ਇਥੇ ਵੇਖਿਆ ਹੈ ਕਿ vagaries of the nature ਨਾਲ electricity ਦਾ ਕੀ ਹਸ਼ਰ ਹੋਇਆ ਹੈ। ਅਸੀਂ ਇਥੇ ਛੋਟੀ ਮੋਟੀ industries textile industries ਤੇ power-looms ਲਗਾਈਆਂ ਹਨ ਤੇ ਦੂਜਿਆਂ ਸੂਬਿਆਂ ਵਿਚ ਵਡੇ ਵਡੇ plants ਲਗ ਰਹੇ ਹਨ ਮੈਨੂੰ ਸਮਝ ਨਹੀਂ ਕਿ ਇਥੇ ਕਿਉਂ ਨਹੀਂ industries ਕਾਇਮ ਕੀਤੀਆਂ ਜਾਂਦੀਆਂ। ਕਿਹਾ ਜਾਂਦਾ ਹੈ ਕਿ coal ਦਾ ਘਾਟਾ ਹੈ। Coal ਬਾਹਰ ਤੋਂ ਝਰੀਏ (ਬਿਹਾਰ) ਤੋਂ ਮੰਗਵਾਇਆ ਜਾਂਦਾ ਹੈ। ਮੈਂ ਹੈਰਾਨ ਹਾਂ ਕਿ ਬਿਜਲੀ ਦੀ ਇਥੇ ਕਮੀ ਹੁੰਦਿਆਂ ਹੋਇਆਂ ਇਹ ਬਿਜਲੀ Rajasthan ਤੇ Delhi ਨੂੰ ਕਿਉਂ ਦਿਤੀ ਜਾਂਦੀ ਹੈ। ਇਹ ਸਾਰੀ ਬਿਜਲੀ ਇਥੇ ਹੀ utilise ਕੀਤੀ ਜਾਣੀ ਚਾਹੀਦੀ ਹੈ। ਭਾਖੜੇ ਦੀ ਸਾਰੀ ਬਿਜਲੀ ਇਥੇ utilise ਹੋਣੀ ਚਾਹੀਦੀ ਹੈ। ਬਿਜਲੀ ਨਾ ਮਿਲਣ ਦੇ ਕਾਰਨ ਕਾਰਖਾਨੇ ਬੰਦ ਪਏ ਹਨ, agriculture suffer ਕਰ ਰਹੀ ਹੈ। ਮੈਂ ਪਿਛੇ ਜਿਹੇ ਅੰਮ੍ਰਿਤਸਰ ਗਿਆ ਉਥੇ ਮੈਨੂੰ ਇਕ ਕਾਰਖਾਨੇਦਾਰ ਮਿਲਿਆ, ਮੈਨੂੰ ਕਹਿਣ ਲਗਾ ਕਿ ਮੇਰੇ ਕੋਲ ਤਾਂ ਥੋੜ੍ਹਾ ਬਹੁਤ ਪੈਸਾ ਹੈ ਜਿਸ ਨਾਲ ਮੇਰਾ ਗੁਜ਼ਾਰਾ ਹੋ ਰਿਹਾ ਹੈ ਪਰ ਮਜ਼ਦੂਰ ਲੋਕਾਂ ਦੀ ਬੁਰੀ ਹਾਲਤ ਹੈ ਉਹ ਕਹਿੰਦੇ ਹਨ ਕਿ ਪੈਸੇ ਦਿਉ ਮੈਂ ਕਹਿੰਦਾ ਹਾਂ ਕਿ ਕਿਥੋਂ ਦਿਆਂ। ਉਹ ਮੈਨੂੰ ਪੁਛਣ ਲਗਾ ਕਿ ਤੁਸੀਂ ਅਸੈਂਬਲੀ ਤੋਂ ਕੀ ਲਿਆਂਦਾ ਹੈ। ਮੈਂ ਜਵਾਬ ਦਿਤਾ ਕਿ Surplus Budget ਲਿਆਂਦਾ ਹੈ, prosperity ਦਾ ਬਜਟ ਲਿਆਂਦਾ ਹੈ। ਕੀ prosperity ਤੁਹਾਡੇ ਕੋਲ ਨਹੀਂ ਪਹੁੰਚੀ (*Laughter*) ਉਹ ਕਹਿਣ ਲਗਾ ਕਿ ਅਸੀਂ surplus budget ਨੂੰ ਕੀ ਕਰੀਏ। ਇਥੇ electricity ਨਹੀਂ, ਕਾਰਖਾਨੇ ਬੰਦ ਪਏ ਨੇ, ਮਜ਼ਦੂਰ ਕੰਮ ਮੰਗਦ ਨੇ ਲੇਕਿਨ ਬਿਜਲੀ ਨਾ ਹੋਣ ਦੇ ਕਾਰਨ ਮਜ਼ਦੂਰ ਲਖਾਂ ਦੀ ਤਾਦਾਦ ਵਿਚ affect ਹੋ ਗਏ ਹਨ। ਸਰਕਾਰ ਇਹ ਕਹਿੰਦੀ ਹੈ ਕਿ ਉਨ੍ਹਾਂ ਵਾਸਤੇ 10 ਲੱਖ ਰੁਪਿਆ ਦੇ ਦਿਤਾ ਹੈ। ਸਾਡੇ ਲੇਬਰ ਮਨਿਸਟਰ ਸ਼੍ਰੀ ਅਮਰਨਾਥ ਵਿਦਿਆਲੰਕਾਰ ਜਿਹੜੇ ਮਜ਼ਦੂਰਾਂ ਦੇ ਲੀਡਰ ਰਹੇ ਹਨ ਤੇ ਮਜ਼ਦੂਰਾਂ ਵਾਸਤੇ ਦਿਲ ਵਿਚ ਤੜਪ ਰਖਦੇ ਹਨ ਉਹ 10 ਲੱਖ ਰੁਪਿਆ ਦੇ ਕੇ ਕਹਿਣ ਲਗੇ ਕਿ ਬੜਾ ਰੁਪਿਆ ਦੇ ਦਿਤਾ ਹੈ। ਪਰ ਇਹ ਕਰਜ਼ਾ ਮਜ਼ਦੂਰਾਂ ਨੂੰ ਤਦ ਮਿਲੇਗਾ ਜੇ ਉਹ ਆਪਣੇ owners ਨੂੰ guarantee ਦੇਣਗੇ।

ਫੇਰ ਵਿਦਿਆਲੰਕਾਰ ਸਾਹਿਬ ਕਹਿੰਦੇ ਹਨ ਕਿ lay off ਤੇ ਮੁਆਵਜ਼ਾ ਮਿਲ ਜਾਣਾ ਹੈ। ਇਨ੍ਹਾਂ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਸਰਮਾਏਦਾਰ lay off ਤੇ ਮੁਆਵਜ਼ਾ ਨਹੀਂ ਦਿੰਦਾ, ਉਹ ਤੁਹਾਡੇ ਕਾਨੂੰਨ ਇਸ ਤਰ੍ਹਾਂ ਪਰੇ ਰਖ ਦਿੰਦਾ ਹੈ ਅਤੇ ਐਸਾ ਤਰੀਕਾ ਕਢ ਲੈਂਦਾ ਹੈ ਜਿਸ ਨਾਲ ਉਸ ਨੂੰ ਮੁਆਵਜ਼ਾ ਨਾ ਦਿਤਾ ਜਾਏ। ਜਿਹੜੇ laws ਅਸੀਂ ਬਣਾਏ ਹਨ ਉਨ੍ਹਾਂ ਸਾਰਿਆਂ ਨੂੰ evade ਕਰ ਦਿੰਦਾ ਹੈ। ਨਾਲ ਹੀ ਉਹ ਅੱਜ ਕੱਲ ਛਾਂਟੀ ਕਰ ਰਹੇ ਹਨ। ਛਾਂਟੀ ਇਸ ਕਰਕੇ ਕਰ ਰਹੇ ਹਨ ਤਾਕਿ ਜਿਹੜਾ ਪੁਰਾਣਾ ਮਜ਼ਦੂਰ laws ਤੋਂ ਫਾਇਦਾ ਉਠਾ ਰਿਹਾ ਹੈ ਉਹ ਵੀ ਜਾਂਦਾ ਰਹੇ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਗਵਰਮੈਂਟ ਅਗੇ....(ਘੰਟੀ) ਕੀ ਗੱਲ ਹੈ ?

श्री उपाध्यक्ष : 10 मिनट हो गये हैं । (Ten minutes time of the hon. Member is over.)

ਸਰਦਾਰ ਅੱਛਰ ਸਿੰਘ ਛੀਨਾ : 15, 20 ਮਿੰਟ ਦੇਣੇ ਚਾਹੀਦੇ ਹਨ । ਜਿਹੜੇ ਅਲਜ਼ਾਮ ਲਾਉਂਦੇ ਹਨ ਉਨ੍ਹਾਂ ਨੂੰ ਜ਼ਿਆਦਾ ਟਾਈਮ ਦਿਤਾ ਜਾਂਦਾ ਹੈ । ਮੈਂ labour ਦੀ ਹਾਲਤ ਦੱਸ ਰਿਹਾ ਹਾਂ ਅਤੇ ਮੈਨੂੰ ਟਾਈਮ ਨਹੀਂ ਦਿੱਤਾ ਜਾਂਦਾ । ਬਾਹਰ ਵੀ ਆਵਾਜ਼ ਨਹੀਂ ਜਾਂਦੀ । ਸ੍ਰੀ ਜਗਤ ਨਾਰਾਇਣ ਜੀ ਅਲਜ਼ਾਮ ਲਾਉਣੇ ਸ਼ੁਰੂ ਕਰ ਦੇਣ ਤਾਂ ਠੀਕ ਹੈ । ਮੈਂ ਉਨ੍ਹਾਂ ਦਾ ਬਜਟ ਹਿੰਦ ਸਮਾਚਾਰ ਵਿਚ ਪੜ੍ਹਿਆ ਹੈ । ਉਨ੍ਹਾਂ ਨੇ ਬੜੀ criticism ਕੀਤੀ ਹੈ । ਜਿਹੜਾ ਉਨ੍ਹਾਂ ਨੇ ਹਿੰਦ ਸਮਾਚਾਰ ਵਿਚ ਦੱਸਿਆ ਹੈ ਉਸ ਵਿਚ ਬਹੁਤ ਕੁਝ ਲਿਖਿਆ ਹੈ । ਜਦੋਂ ਫੇਰ ਉਠਦੇ ਹਨ ਤਾਂ ਦੋ ਚਾਰ ਅਲਜ਼ਾਮ ਲਗਾ ਕੇ ਬੈਠ ਜਾਂਦੇ ਹਨ । ਅਖਬਾਰਾਂ ਵਾਲੇ ਕਿਸਾਨਾਂ ਅਤੇ ਮਜ਼ਦੂਰਾਂ ਦੀ ਆਵਾਜ਼ ਦੱਸਣ ਤੋਂ ਸੰਕੋਚ ਕਰਦੇ ਹਨ । ਸਾਡਾ ਹਾਊਸ ਇਸ ਤਰ੍ਹਾਂ ਹੋ ਗਿਆ ਹੈ ਜਿਵੇਂ ਇਹ ਬੜਾ scandalous ਹਾਊਸ ਹੈ । ਮਨਿਸਟਰ ਉਠਦੇ ਹਨ ਤਾਂ ਉਹ ਉਨ੍ਹਾਂ ਅਲਜ਼ਾਮਾਂ ਦਾ ਜਵਾਬ ਦਿੰਦੇ ਹਨ । Treasury Benches ਵਲੋਂ ਵੀ attacks ਹੋ ਰਹੇ ਹਨ । ਮੈਂ ਅਰਜ਼ ਕਰਾਂਗਾ ਕਿ ਪੰਜਾਬ ਵਿਚ industry ਨੂੰ ਤਰੱਕੀ ਦੇਣੀ ਚਾਹੀਦੀ ਹੈ । ਮਜ਼ਦੂਰਾਂ ਨੂੰ ਗਰਾਂਟ ਮਿਲਣੀ ਚਾਹੀਦੀ ਹੈ, loan ਨਹੀਂ, retrenchment ਬੰਦ ਹੋਣੀ ਚਾਹੀਦੀ ਹੈ । ਜਿਹੜੇ ਦਸੰਬਰ ਤੋਂ retrench ਹੋ ਗਏ ਹਨ, ਉਨ੍ਹਾਂ ਨੂੰ ਅਲੱਗ ਨਹੀਂ ਕਰਨਾ ਚਾਹੀਦਾ । ਲੋਕਾਂ ਨੂੰ ਪੈਸੇ ਮਿਲਣੇ ਚਾਹੀਦੇ ਹਨ ਤਾਕਿ ਉਹ ਆਪਣੇ generators ਲਾ ਸਕਣ । ਕੱਲ ਚੀਫ ਮਨਿਸਟਰ ਸਾਹਿਬ ਕਹਿਣ ਲਗੇ ਕਿ ਕਿਸੇ ਨੇ ਨਹੀਂ ਦਸਿਆ ਕਿ ਕੀ ਕਰਨਾ ਚਾਹੀਦਾ ਹੈ । ਜਿਨ੍ਹਾਂ ਨੇ ਅਲਜ਼ਾਮ ਲਗਾਉਣੇ ਹਨ ਉਨ੍ਹਾਂ ਨੇ ਕੀ ਦੱਸਿਆ ਹੈ । ਮੈਂ ਕਹਿੰਦਾ ਹਾਂ ਕਿ ਫੌਰੀ ਮਦਦ ਹੋਣੀ ਚਾਹੀਦੀ ਹੈ । Army ਦੇ mobile generators ਲਿਆ ਕੇ ਮਦਦ ਦੇਣੀ ਚਾਹੀਦੀ ਹੈ, ਜਿਸ ਤਰ੍ਹਾਂ Army ਨੇ ਭਾਖੜੇ ਵਿਚ ਮਦਦ ਦਿਤੀ ਹੈ । ਮੈਂ ਚੀਫ ਮਨਿਸਟਰ ਸਾਹਿਬ ਅੱਗੇ ਇਹ ਤਜਵੀਜ਼ ਰਖਦਾ ਹਾਂ । ਜਦੋਂ mobile front ਤੇ ਜਾਂਦੇ ਹਨ ਤਾਂ ਉਹ electricity ਪੈਦਾ ਕਰਦੇ ਹਨ । Army ਨੂੰ request ਕੀਤੀ ਜਾਏ ਕਿ ਜਿਨ੍ਹਾਂ ਚਿਰ ਪਾਣੀ ਨਹੀਂ ਆਉਂਦਾ, nature ਦੀ vagaries ਤੇ ਕਾਬੂ ਨਹੀਂ ਪਾ ਸਕਦੇ ਉਨਾਂ ਚਿਰ ਮਦਦ ਕੀਤੀ ਜਾਵੇ । ਸਾਡੀ ਛੋਟੀ ਜਿਹੀ industry ਹੈ । ਸੈਂਟਰ ਨੇ excise duty ਲਗਾ ਕੇ ਉਸ ਦਾ ਵੀ ਗਲਾ ਘੁੱਟ ਦਿਤਾ ਹੈ । ਸਭ ਤੋਂ ਪਹਿਲਾਂ cloth ਤੇ ਲਗਾਈ । ਹੁਣ rim ਅਤੇ free wheel ਤੇ ਲਗਾ ਦਿਤੀ ਹੈ । ਜੇ ਮੈਂ ਕਹਾਂ ਕਿ ਸਾਈਕਲ ਤੇ ਲਗਾਈ ਹੈ ਤਾਂ ਮਨਿਸਟਰ ਨੇ ਕਹਿਣਾ ਹੈ ਕਿ ਸਾਈਕਲ ਤੇ ਨਹੀਂ ਲਗਾਈ । Rim ਅਤੇ free-wheel ਤੇ ਲਗਾਈ ਹੈ, ਜਿਹੜੇ parts ਬਣ ਰਹੇ ਹਨ, ਜਿਹੜਾ ਕੰਮ ਛੋਟੀ industry ਬਣਾਉਂਦੀ ਹੈ, Cottage industry ਬਣਾਉਂਦੀ ਹੈ, ਜਿਸ ਨਾਲ ਉਹ ਆਪਣਾ ਗੁਜ਼ਾਰਾ ਕਰ ਰਹੇ ਹਨ, ਉਸ ਤੇ excise duty ਲਗਾ ਦਿਤੀ ਹੈ । ਜਿੰਨੇ ਮਨਿਸਟਰ ਬੈਠੇ ਹਨ, ਜਿੰਨੇ dissidents ਹਨ ਅਤੇ opposition ਵਾਲੇ ਰਲ ਕੇ ਆਵਾਜ਼ ਉਠਾਈਏ ਅਤੇ central ਗਵਰਮੈਂਟ ਨੂੰ ਕਹੀਏ ਕਿ ਸਾਡੀ industry ਵਧ ਰਹੀ ਹੈ, ਇਸ ਦਾ ਬਚਾ ਕਰੇ, ਸਾਨੂੰ ਵੱਡੀ industry ਤਾਂ ਦਿੰਦੇ ਨਹੀਂ, ਵੱਡੇ ਪਲਾਂਟ ਤਾਂ ਹੋਰ ਕਿਤੇ ਲੱਗ ਰਹੇ ਹਨ । ਮੈਂ charge ਨਹੀਂ ਲਗਾਉਂਦਾ । ਕਹਿੰਦੇ ਨੇ ਕਿ

atomic plant ਲੱਗ ਰਿਹਾ ਹੈ । ਮੈਂ ਖੁਸ਼ ਹਾਂ ਕਿ India ਵਿਚ ਵੀ atomic power ਦੇ ਪਲਾਂਟ ਲੱਗੇ ਹਨ । ਮੈਂ ਸਾਇੰਸਦਾਨਾਂ ਨੂੰ, ਸ੍ਰੀ ਭਾਬਾ ਨੂੰ ਦਾਦ ਦਿੰਦਾ ਹਾਂ । ਲੇਕਿਨ ਇਹ ਓਥੇ ਲੱਗਣਗੇ ਜਿਥੇ ਕੋਲਾ ਨਹੀਂ ਮਿਲਦਾ । ਇਹ atomic power ਏਥੇ ਪੰਜਾਬ ਵਿਚ utilise ਹੋ ਸਕਦੀ ਹੈ । ਪਹਿਲਾ atomic power plant ਬੰਬਈ ਵਿਚ ਲੱਗਣ ਲਗਿਆ ਹੈ । ਇਸ ਦਾ ਕੀ ਮਤਲਬ ਹੈ ? ਮਤਲਬ ਇਹ ਕਿ ਸਾਡੀ ਮਨਿਸਟਰੀ, ਸਾਡੀ ਗਵਰਮੈਂਟ, ਸਰਕਾਰੀ benches ਅਤੇ ਦੂਜੇ ਅਸੀਂ ਸਾਰੇ conscious ਨਹੀਂ ਕਿ ਸਾਡੇ ਏਥੇ atomic power plant ਲਗਣਾ ਚਾਹੀਦਾ ਹੈ, ਕਿਉਂਕਿ ਏਥੇ ਕੋਲਾ ਨਹੀਂ । ਏਥੇ ਅਛੇ ਅਛੇ speakers ਹਨ । ਮੈਨੂੰ ਪਤਾ ਹੈ ਕਿ ਉਹ ਏਥੇ ਅੱਛਾ ਬੋਲ ਸਕਦੇ ਹਨ । ਮੈਨੂੰ ਪਤਾ ਹੈ ਕਿ ਉਹ ਕੀ ਕੁਝ ਕਰ ਸਕਦੇ ਹਨ । ਸਰਕਾਰੀ ਬੈਂਚਾਂ ਵਾਲਿਆਂ ਨੇ ਏਥੇ ਅਲਜ਼ਾਮਾਂ ਦਾ ਘਰ ਬਣਾ ਦਿਤਾ ਹੈ । ਸਾਰੇ ਪੇਪਰਾਂ ਵਿਚ ਅਸੀਂ ਰੋਜ਼ ਪੜ੍ਹਦੇ ਹਾਂ । ਸੈਂਟਰ ਵਾਲੇ ਕੀ ਕਹਿੰਦੇ ਹੋਣਗੇ, ਏਥੇ ਪੰਜਾਬ ਵਿਚ ਕੋਈ ਚੰਗੀ discussion ਨਹੀਂ ਹੁੰਦੀ । (ਵਿਘਨ) । ਏਸੇ ਵਾਸਤੇ ਅਸੀਂ ਕੋਸ਼ਿਸ਼ ਕਰੀਏ ਅਤੇ ਸੈਂਟਰ ਨੂੰ ਕਹੀਏ ਕਿ ਸਾਨੂੰ industry ਦਿੱਤੀ ਜਾਏ, ਸਾਨੂੰ atomic plant ਦਿਤਾ ਜਾਏ । ਜਿਹੜੀ ਮੈਂ suggestion ਦਿੱਤੀ ਹੈ mobile generators ਦਿਤੇ ਜਾਣ ਦੀ, ਉਸ ਨੂੰ ਮੰਨਿਆ ਜਾਏ ।

ਸਾਡੇ ਸੂਬੇ ਵਿਚ ਸੇਮ ਵਧ ਰਹੀ ਹੈ । Vagaries of nature ਸਾਡੀ agriculture ਤੇ ਪਈ ਹੈ । Agriculture ਦਾ ਬਜਟ surplus ਕਰ ਦਿਤਾ ਹੈ ਅਤੇ ਸੇਮ ਨਹੀਂ ਕੱਢ ਸਕੇ । ਇਸ ਲਈ ਸੇਮ ਨਾਲੀਆਂ ਖੋਦਣੀਆਂ ਚਾਹੀਦੀਆਂ ਹਨ । ਨਾਲੇ ਆਉਂਦੇ ਹਨ, ਉਹ ਰੁਕੇ ਨਹੀਂ । ਉਨ੍ਹਾਂ ਨਾਲ ਸੇਮ ਵਧਦੀ ਹੈ । ਜੇ ਸੇਮ ਹਟਾ ਦਿਤੀ ਜਾਏ ਤਾਂ ਮੇਰਾ ਖਿਆਲ ਹੈ ਕਿ ਇਨ੍ਹਾਂ ਦੀ ਮਦਦ ਤੋਂ ਬਗੈਰ ਬੜੀ ਫਸਲ ਪੈਦਾ ਕਰ ਦਿਆਂਗੇ !

ਹੁਣ ਮੈਂ ਥੋੜ੍ਹੇ ਮਿੰਟਾਂ ਵਿਚ backward areas ਦੀ ਬਾਬਤ ਦੱਸਣਾ ਚਾਹੁੰਦਾ ਹਾਂ । Backward classes ਤੇ scheduled castes ਦੀ ਬਾਬਤ ਵੀ ਪ੍ਰਬੰਧ ਹੋਣਾ ਚਾਹੀਦਾ ਹੈ । ਗੌਰਮੈਂਟ ਨੇ ਜਿਹੜੇ backward areas declare ਕੀਤੇ ਹਨ ਉਨ੍ਹਾਂ ਵਿਚ ਕੁਛ ਕੰਮ ਨਹੀਂ ਕਰ ਰਹੀ । ਉਨ੍ਹਾਂ ਵਿਚ ਹੋਰ backwardness ਚਲ ਰਹੀ ਹੈ । ਬਹੁਤ ਸਾਰੇ backward areas declare ਕੀਤੇ ਹਨ । ਰਾਵੀ ਅਤੇ ਸੱਕੀ ਦੇ ਦਰਮਿਆਨ ਦਾ ਇਲਾਕਾ ਵੀ ਇਸ ਵਿਚ ਹੈ । ਉਥੇ ਇਕ ਸੜਕ ਬਣਦੀ ਹੈ । ਉਸ ਤੇ snails pace ਤੇ ਕੰਮ ਹੁੰਦਾ ਹੈ । ਇਕ ਸਾਲ ਵਿਚ ਇਹ 300 ਫੁਟ ਤੋਂ ਜ਼ਿਆਦਾ ਨਹੀਂ ਬਣੀ । 3 ਸਾਲ ਵਿਚ ਇਕ ਪਿੰਡ ਨਹੀਂ ਟੱਪੀ । ਅਜੇ ਉਹ backward area declare ਕੀਤਾ ਹੋਇਆ ਹੈ । ਉਥੇ ਸਕੂਲ ਵੀ ਹੋਰ ਖੋਲ੍ਹਣੇ ਚਾਹੀਦੇ ਹਨ । ਇਸ ਵਾਸਤੇ ਮੈਂ request ਕਰਾਂਗਾ ਕਿ ਤੁਸੀਂ surplus ਬਜਟ ਨਾ ਦਿਖਾਓ । ਇਸ ਨੂੰ ਅੱਛੀ ਤਰ੍ਹਾਂ ਖਰਚ ਕਰੋ । (ਘੰਟੀ) ਅਸੀਂ ਸੈਂਟਰ ਨੂੰ ਰਲ ਕੇ ਕਹੀਏ ਕਿ ਸਾਡੀ industry ਦਾ ਗਲ੍ਹ ਨਾ ਘੁਟਿਆ ਜਾਏ ।

ਚੌਧਰੀ ਜਗਤ ਰਾਮ (ਨਵਾਂ ਸ਼ਹਿਰ, 'ਰਿਜ਼ਰਵਡ') : ਡਿਪਟੀ ਸਪੀਕਰ ਸਾਹਿਬ, 26 ਫਰਵਰੀ ਦਿਨ ਸ਼ੁਕਰਵਾਰ ਨੂੰ ਇਹ ਬਜਟ ਪੇਸ਼ ਹੋਇਆ । ਸਨਿਚਰਵਾਰ ਦੀ ਛੁਟੀ ਸੀ ਇਸ ਲਈ ਮੇਰਾ ਖਿਆਲ ਹੈ ਕਿ ਜਿੰਨੇ ਆਨਰੇਬਲ ਮੈਂਬਰ ਬੋਲੇ ਹਨ ਉਹ

[ਚੌਧਰੀ ਜਗਤ ਰਾਮ]

ਆਪਣੇ ਆਪਣੇ ਹਲਕੇ ਵਿਚ ਗਏ। ਇਨ੍ਹਾਂ ਨੇ ਜਨਤਾ ਦੇ ਚਿਹਰੇ ਪੜ੍ਹੇ। ਜਨਤਾ ਦੇ ਹਰ ਇਕ ਆਦਮੀ ਦਾ ਚਿਹਰਾ ਖੁਸ਼ਹਾਲ ਸੀ। ਜਿੰਨੇ ਵੀ ਬਜਟ ਸਰਕਾਰ ਵੱਲੋਂ ਪੇਸ਼ ਹੁੰਦੇ ਰਹੇ ਅਜੇ ਤਕ ਅਜਿਹਾ ਬਜਟ ਕੋਈ ਨਹੀਂ ਆਇਆ। ਹਰੀਜਨ ਤਾਂ ਇਕ ਪਾਸੇ ਰਹੇ, ਸਾਰੇ ਲੋਕਾਂ ਲਈ ਸਰਕਾਰ ਨੇ ਫੈਸਲਾ ਕਰ ਦਿਤਾ ਹੈ ਕਿ free ਤਾਲੀਮ ਮਿਲਣੀ ਹੈ। ਲੇਕਿਨ ਮੇਰਾ ਖਿਆਲ ਹੈ ਕਿ ਇਹ ਲੋਕ ਉਸ ਬਜਟ ਦੇ ਨਾਲ ਸਹਿਮਤ ਹੁੰਦੇ ਹਨ ਜਿਹੜਾ ਬਜਟ ਪੁਰਾਣੇ ਜ਼ਮਾਨੇ ਵਿਚ ਪੇਸ਼ ਹੋਇਆ ਕਰਦਾ ਸੀ। ਜਿਹੜਾ ਕੁਝ ਲੋਕਾਂ ਤੇ ਪਾਬੰਦੀ ਲਾਇਆ ਕਰਦਾ ਸੀ ਕਿ ਇਹ ਲੋਕ ਸਕੂਲਾਂ ਵਿਚ ਦਾਖਲ ਨਹੀਂ ਹੋ ਸਕਦੇ। ਮੇਰਾ ਖਿਆਲ ਹੈ ਇਹ ਐਸੇ ਬਜਟ ਨਾਲ ਖੁਸ਼ ਹੁੰਦੇ ਹਨ। ਮੇਰਾ ਖਿਆਲ ਹੈ ਸਾਡੀ ਸਰਕਾਰ ਨੇ ਬਜਟ ਵਿਚ ਟੈਕਸਾਂ ਨੂੰ ਛੱਡ ਕੇ ਹੋਰ development ਦੇ ਕੰਮ ਬਹੁਤ ਜ਼ਿਆਦਾ ਕੀਤੇ ਹਨ। ਇਸ ਕਰਕੇ ਮੈਂ ਅਪਣੀ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ। ਲੇਕਿਨ ਸਾਡੀ ਸਰਕਾਰ ਨੇ co-operative ਦੇ ਮੁਤੱਲਿਕ ਬੜਾ ਚਰਚਾ ਕੀਤਾ ਹੈ ਕਿ ਇਸ ਦੇ ਨਾਲ co-operative ਦਾ ਮਹਿਕਮਾ ਖੁਸ਼ਹਾਲ ਹੋਵੇਗਾ। ਠੀਕ ਹੈ ਜਿੱਥੇ ਲੋਕ ਇਕੱਠੇ ਹੋ ਕੇ ਕੰਮ ਕਰਨ ਉਥੇ ਸਾਡੀ ਸਰਕਾਰ ਕਾਫੀ ਗਰਾਂਟਾਂ ਔਰ loan ਵੀ ਦਿੰਦੀ ਹੈ। ਲੇਕਿਨ ਇਸ ਦੇ ਵਿਚ ਇਕ ਦੋ ਚੀਜ਼ਾਂ ਹਨ ਜਿਹੜੀਆਂ ਮੈਂ ਅਪਣੀ ਸਰਕਾਰ ਨੂੰ ਦੱਸਣੀਆਂ ਹਨ। ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿਥੇ co-operative society ਬਣਾ ਕੇ ਕੰਮ ਕੀਤਾ ਜਾਵੇ, ਜਿਸ ਵੇਲੇ ਕੰਮ ਖਤਮ ਹੋ ਜਾਵੇ ਤਿੰਨਾਂ ਮਹੀਨਿਆਂ ਵਿਚ ਸਾਰੇ ਬਿਲ ਦੀ payment ਹੋ ਜਾਣੀ ਚਾਹੀਦੀ ਹੈ, final payment ਹੋ ਜਾਣੀ ਚਾਹੀਦੀ ਹੈ। ਲੇਕਿਨ ਹੋ ਕੀ ਰਿਹਾ ਹੈ? ਡਿਪਟੀ ਸਪੀਕਰ ਸਾਹਿਬ, ਕੁਝ ਜਿਹੜੇ ਸਾਡੀ ਸਰਕਾਰ ਦੇ ਕਾਰਯਕਰਤਾ ਹਨ, ਆਗੂ ਹਨ, ਉਨ੍ਹਾਂ ਲੋਕਾਂ ਨੇ ਐਸਾ mind ਬਣਾਇਆ ਹੋਇਆ ਹੈ ਕਿ ਜੇ ਸੋਸਾਇਟੀ ਨੂੰ ਕੋਈ ਕੰਮ ਮਿਲ ਜਾਂਦਾ ਹੈ ਤਾਂ ਉਹ ਸੋਸਾਇਟੀ ਉਨ੍ਹਾਂ ਲੋਕਾਂ ਦਾ ਨਜ਼ਰਾਨਾ ਨਹੀਂ ਦੇ ਸਕਦੀ। ਉਸ ਸੋਸਾਇਟੀ ਨੇ ਰੈਜ਼ੋਲਿਊਸ਼ਨ ਪਾਸ ਕਰਕੇ ਪੈਸਾ ਖਰਚ ਕਰਨਾ ਹੁੰਦਾ ਹੈ। ਲੇਕਿਨ ਉਹ ਰੈਜ਼ੋਲਿਊਸ਼ਨ ਨਜ਼ਰਾਨੇ ਦਾ ਨਹੀਂ ਪਾਸ ਕਰ ਸਕਦੀ। ਇਸ ਕਰਕੇ ਉਹ ਕੰਮ ਉਨ੍ਹਾਂ ਨੂੰ ਦੇ ਤਾਂ ਦਿਤਾ ਜਾਂਦਾ ਹੈ ਅਤੇ ਉਸ ਦੇ ਵਿਚ ਕਈ ਅੜਚਨਾਂ ਪਾਈਆਂ ਜਾਂਦੀਆਂ ਹਨ। ਮੇਰੇ ਹਲਕੇ ਵਿਚ ਨਾਈ ਮੁਜ਼ਾਰਿਆਂ ਦੀ ਸੋਸਾਇਟੀ ਨੇ ਨਵਾਂ ਸ਼ਹਿਰ-ਔੜ ਦੀ ਸੜਕ ਦਾ ਠੇਕਾ ਲਿਆ। P. W. D. ਦੇ ਆਗੂਆਂ ਨੇ ਕਿਹਾ ਕਿ ਸਰਕਾਰੀ ਜ਼ਮੀਨ ਦੀ ਮਿੱਟੀ ਤੁਹਾਨੂੰ ਨਹੀਂ ਮਿਲ ਸਕਦੀ।

ਉਸ society ਨੇ ਮਿੱਟੀ ਲੈਣ ਲਈ ਕੋਸ਼ਿਸ਼ ਕੀਤੀ। ਪਰ P.W.D. ਨੇ ਸਰਕਾਰੀ ਜ਼ਮੀਨ ਤੋਂ ਮਿੱਟੀ ਦੇਣ ਤੋਂ ਇਨਕਾਰ ਕਰ ਦਿਤਾ। ਫਿਰ ਉਨ੍ਹਾਂ ਨੇ ਜ਼ਿਮੀਂਦਾਰਾਂ ਤੋਂ ਮਿਟੀ ਲੈਣ ਦਾ ਜਤਨ ਕੀਤਾ। ਮਿੱਟੀ ਦੀ ਕੀਮਤ ਇਕ ਰੁਪਿਆ ਫੀ ਹਜ਼ਾਰ ਮੁਕਾਬ ਫੁਟ ਮੰਗੀ ਗਈ। ਉਹ ਕੀਮਤ ਨਾ ਪੁੱਗੀ ਤਾਂ ਉਨ੍ਹਾਂ ਨੇ ਇਨਕਾਰ ਕਰ ਦਿਤਾ। Society ਦੇ ਕੰਮ ਵਿਚ ਰੁਕਾਵਟ ਪੈ ਗਈ ਅਤੇ ਉਹ ਫੇਲ੍ਹ ਹੋ ਗਈ। ਉਨ੍ਹਾਂ ਨੇ ਉਹ ਕੰਮ ਠੇਕੇਦਾਰ ਨੂੰ ਦੇ ਦਿਤਾ ਤਾਂ ਠੇਕੇਦਾਰ ਨੂੰ P.W.D. ਵਾਲਿਆਂ ਨੇ ਮਿੱਟੀ ਸਰਕਾਰੀ ਦੇ ਦਿਤੀ। ਮੇਰਾ ਮਤਲਬ ਕਹਿਣ ਦਾ ਇਹ ਹੈ ਕਿ societies ਦੇ ਕੰਮਾਂ ਵਿਚ ਜਾਣ ਬੁਝ ਕੇ ਰੁਕਾਵਟਾਂ ਪਾਈਆਂ ਜਾਂਦੀਆਂ ਹਨ ਅਤੇ ਉਨ੍ਹਾਂ ਨੂੰ ਫੇਲ੍ਹ ਕਰਨ ਦੀ ਕੋਸ਼ਸ਼ ਕੀਤੀ ਜਾਂਦੀ ਹੈ।

11 a. m.

ਸਾਡੀ ਸਰਕਾਰ ਚਾਹੁੰਦੀ ਹੈ ਕਿ industry ਦੇ ਜ਼ਰੀਏ ਸਾਡੇ ਸੂਬੇ ਨੂੰ ਸਵਰਗ ਬਣਾ ਦੇਵੇਗੀ ਪਰ ਬਣਦਾ ਨਰਕ ਜਾਂਦਾ ਹੈ। ਜਿਹੜੇ ਕਰਮਚਾਰੀ ਹਨ ਉਹ ਕਿਸੇ society ਨੂੰ ਕਾਮਯਾਬ ਨਹੀਂ ਹੋਣ ਦਿੰਦੇ। ਸੈਂਡ ਵਿਚ ਇਕ ਹਰੀਜਨਾਂ ਦੀ leather society ਹੈ। ਮੈਂ ਉਸ society ਦਾ President ਹਾਂ। ਉਸ society ਨੂੰ 1,200 ਰੁਪਿਆ grant ਮਿਲੀ ਸੀ pits ਲਈ। ਅਸਾਂ ਪੁਛਿਆ ਕਿ pits ਸਾਡੇ ਕੋਲ ਹਨ ਜੇ ਇਜਾਜ਼ਤ ਹੋਵੇ ਤਾਂ ਅਸੀਂ ਇਸ ਰਕਮ ਨੂੰ ਹੋਰ ਕਾਰੋਬਾਰ ਵਿਚ ਲਗਾ ਲਈਏ ਪਰ ਇਜਾਜ਼ਤ ਨਾ ਮਿਲੀ। ਫਿਰ ਅਸਾਂ pits ਹੀ ਬਣਾ ਲਏ। ਪਰ ਸਰਕਾਰ ਨੇ ਕਿਹਾ ਕਿ pits ਪਹਿਲੇ ਕਿਉਂ ਨਹੀਂ ਬਣਾਏ, grant ਸਾਨੂੰ ਵਾਪਸ ਕਰੋ। ਇਸੇ ਤਰ੍ਹਾਂ ਨਾਲ ਗੁਣਾਚੌਰ leather society ਹੈ ਉਸ ਨੂੰ ਵੀ grant ਦੇ ਕੇ ਵਾਪਸ ਮੰਗੀ ਜਾ ਰਹੀ ਹੈ, ਇਸੇ ਤਰ੍ਹਾਂ ਨਾਲ ਜਸੋ ਮਾਜਰੇ ਦੀ ਗੱਲ ਹੈ ਉਥੋਂ ਦਾ President ਦਰਿਆ ਰਾਮ ਹੈ। ਉਨ੍ਹਾਂ ਨੂੰ 500 ਰੁਪਏ ਦੀ grant ਮਿਲੀ ਸੀ ਉਨ੍ਹਾਂ ਨੇ rules ਦੇ ਮੁਤਾਬਿਕ ਉਸ grant ਨੂੰ ਖਰਚ ਕੀਤਾ ਸੀ। ਪਰ ਹੁਣ ਉਨ੍ਹਾਂ ਦੀ ਗਰਿਫਤਾਰੀ ਦੇ warrant ਜਾਰੀ ਕਰ ਦਿਤੇ ਗਏ ਹਨ ਕਿ ਰੁਪਿਆ ਵਾਪਸ ਕਰੋ। ਹਰੀਜਨਾਂ ਦੀਆਂ societies ਨੂੰ ਪਹਿਲੇ ਰੁਪਿਆ advance ਕੀਤਾ ਜਾਂਦਾ ਹੈ ਪਰ ਬਾਅਦ ਵਿਚ ਵਾਪਸ ਮੰਗਿਆ ਜਾਂਦਾ ਹੈ। ਇਹ ਗਰੀਬ ਲੋਕ ਬਹੁਤ ਘਬਰਾਏ ਹੋਏ ਹਨ। ਮਹਿਮੂਦਪੁਰ ਵਿਚ ਇਕ ਲੇਬਰ ਸੋਸਾਇਟੀ ਸੀ। ਉਸ ਨੇ ਬੰਗਾ ਨਹਿਰ ਉਪਰ ਇਕ ਪੁਲ ਬੁਰਜੀ ਨੰਬਰ 104 ਤੇ ਜਨਵਰੀ 1958 ਵਿਚ ਬਣਾਇਆ ਸੀ। ਪਰ ਉਨ੍ਹਾਂ ਨੂੰ final payment ਅਜੇ ਤਕ ਨਹੀਂ ਹੋਈ। ਸੋਢੀਆਂ ਸਾਈਫਨ ਬੁਰਜੀ ਨੰ: 65—67 ਬੰਗਾ ਨਹਿਰ ਉਪਰ ਮਾਰਚ 1957 ਵਿਚ ਬਣਾਇਆ ਗਿਆ ਸੀ, ਉਸ ਦਾ ਵੀ ਕੋਈ ਪੈਸਾ ਉਨ੍ਹਾਂ ਨੂੰ ਨਹੀਂ ਮਿਲਿਆ। ਇਸੇ ਤਰ੍ਹਾਂ ਨਾਲ ਅਲਾਚੌਰ, ਕਰਨਾਨਾ ਕਮਾਮ, ਕਰਿਆਸ ਵਗੈਰਾ societies ਨੂੰ ਵੀ ਪੈਸੇ ਨਹੀਂ ਮਿਲੇ। Central Government ਦੀ scheme 3 ਲਖ ਰੁਪਏ ਦੀ Retanning and finishing centre ਬਣਾਉਣ ਦੀ ਸੀ। Centre ਤਾਂ ਬੰਗਾ ਬਣਾ ਦਿਤਾ ਗਿਆ। ਪਰ ਫਿਰ stay order ਹੋ ਗਏ। ਮੈਂ ਪੰਡਤ ਜੀ ਨੂੰ ਕਹਿ ਕੇ ਉਹ order cancel ਕਰਵਾਏ ਪਰ ਉਸ centre ਨੂੰ ਬਣਿਆਂ ਹੋਇਆਂ 2 ਸਾਲ ਹੋ ਗਏ ਹਨ, machinery ਪਈ ਨੂੰ ਜ਼ੰਗ ਲਗ ਰਿਹਾ ਹੈ। ਪਰ ਸਰਕਾਰ ਦੀ ਐਨੀ ਢਿਲ ਹੈ ਕਿ ਉਸ ਦੀ fitting ਨਹੀਂ ਹੋ ਰਹੀ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਹੁਣ ਜਿਹੜਾ ਰੁਪਿਆ ਸਰਕਾਰ ਨੇ ਹਰੀਜਨਾਂ ਵਾਸਤੇ ਰਖਿਆ ਹੈ ਉਸ ਵਿਚ backward area ਵੀ ਸ਼ਾਮਿਲ ਕਰ ਦਿਤਾ ਹੈ। ਮੈਨੂੰ ਡਰ ਹੈ ਕਿ ਇਹ ਰੁਪਿਆ backward area ਉਪਰ ਹੀ ਖਰਚ ਹੋ ਜਾਵੇਗਾ ਅਤੇ ਹਰੀਜਨਾਂ ਨੂੰ ਕੁਝ ਨਹੀਂ ਮਿਲੇਗਾ। ਪਹਿਲੇ ਜਿਹੜੇ ਵਜ਼ੀਫੇ ਹਰੀਜਨਾਂ ਨੂੰ centre ਵਲੋਂ ਮਿਲਦੇ ਸਨ ਹੁਣ ਉਸ ਕੰਮ ਨੂੰ ਪੰਜਾਬ ਸਰਕਾਰ ਨੇ ਆਪਣੇ ਜ਼ਿੰਮੇ ਲਿਆ ਹੈ ਪਰ ਦੋ ਸਾਲ ਹੋ ਗਏ ਹਨ ਅਤੇ ਅਜੇ ਤਕ ਉਸਨੇ ਉਨ੍ਹਾਂ ਨੂੰ ਵਜ਼ੀਫੇ ਨਹੀਂ ਦਿਤੇ। ਸਰਕਾਰ ਵਲੋਂ ਕੋਤਾਹੀ ਹੋ ਰਹੀ ਹੈ, ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ।

ਸਰਕਾਰ ਕੋਸ਼ਸ਼ ਕਰ ਰਹੀ ਹੈ ਕਿ ਪਿੰਡਾਂ ਵਿਚ ਸਕੂਲ ਖੋਲ੍ਹ ਕੇ ਜਹਾਲਤ ਨੂੰ ਦੂਰ ਕੀਤਾ ਜਾਵੇ ਪਰ ਜਿਹੜੇ ਬਹੁਤ ਹੀ ਪਿਛੜੇ ਹੋਏ ਬੇਟ ਦੇ ਇਲਾਕੇ ਹਨ ਉਥੇ ਸਕੂਲ ਨਹੀਂ ਖੋਲ੍ਹਦੀ। ਉਨ੍ਹਾਂ ਇਲਾਕਿਆਂ ਵਿਚ ਪਾਣੀ ਖੜਾ ਰਹਿੰਦਾ ਹੈ, ਲੜਕੇ ਸਕੂਲਾਂ ਵਿਚ ਨਹੀਂ

[ਚੌਧਰੀ ਜਗਤ ਰਾਮ]

ਆ ਸਕਦੇ । ਬੇਟ ਦੇ ਇਲਾਕੇ ਵਿਚ ਰਾਹੋਂ ਵਿਚ ਸਕੂਲ ਹੈ, ਰਸਤੇ ਵਿਚ ਤਿੰਨ ਤਿੰਨ ਫੁੱਟ ਪਾਣੀ ਖੜ੍ਹਾ ਰਹਿੰਦਾ ਹੈ। ਲੜਕੇ ਪੜ੍ਹਨ ਨਹੀਂ ਆ ਸਕਦੇ । ਮੇਰੀ ਅਰਜ਼ ਹੈ ਕਿ ਜੇ ਕਰ ਰਾਹੋਂ ਤੋਂ ਲੁਧਿਆਣੇ ਨੂੰ ਸੜਕ ਬਣਾ ਦਿਤੀ ਜਾਵੇ ਤਾਂ ਲੜਕੇ ਉਸ ਰਸਤੇ ਸਕੂਲ ਆ ਜਾਇਆ ਕਰਨਗੇ ।

ਜਿਹੜੀਆਂ ਜ਼ਮੀਨਾਂ ਸੇਮ ਦੇ ਥਲੇ ਆ ਗਈਆਂ ਹਨ ਉਨ੍ਹਾਂ ਦੇ ਕਾਸ਼ਤਕਾਰਾਂ ਕੋਲੋਂ ਤਕਾਵੀਆਂ ਨਹੀਂ ਲੈਣੀਆਂ ਚਾਹੀਦੀਆਂ । ਮਾਲੀਆ ਉਨ੍ਹਾਂ ਦਾ ਮਾਫ ਹੈ ਤਾਂ ਤਕਾਵੀਆਂ ਵੀ ਨਹੀਂ ਵਸੂਲ ਹੋਣੀਆਂ ਚਾਹੀਦੀਆਂ ਕਿਉਂਕਿ ਉਨ੍ਹਾਂ ਜ਼ਮੀਨਾਂ ਵਿਚ ਕੁਝ ਪੈਦਾਵਾਰ ਨਹੀਂ ਹੋ ਰਹੀ । ਸੇਮ ਲਈ drains ਬਣਾਉਣੀਆਂ ਚਾਹੀਦੀਆਂ ਹਨ ।

ਸਰਕਾਰ ਨੇ ਲੋਕਾਂ ਨੂੰ ਪੰਦਰਾਂ-ਸਾਲੇ plots ਦਿਤੇ ਹਨ ਜਿਹੜੀ ਕਿ ਪਹਿਲੇ Custodian ਦੀ ਜ਼ਮੀਨ ਸੀ । ਉਨ੍ਹਾਂ ਵਿਚ ਪਟਵਾਰੀਆਂ ਨੇ ਨਿਸ਼ਾਨ ਦੇਹੀ ਕੀਤੀ ਸੀ । ਜਿਹੜੀ ਨਿਸ਼ਾਨ-ਦੇਹੀ ਪਹਿਲੇ ਪਟਵਾਰੀ ਨੇ ਕੀਤੀ ਹੋਵੇ ਉਸ ਨੂੰ ਦੂਸਰਾ ਪਟਵਾਰੀ ਬਦਲ ਦਿੰਦਾ ਹੈ ਜਾਂ ਤਾਂ ਪਹਿਲੇ ਪਟਵਾਰੀ ਨੇ ਗਲਤ ਨਿਸ਼ਾਨ ਦੇਹੀ ਕੀਤੀ ਸੀ ਅਤੇ ਜਾਂ ਜਿਹੜਾ ਹੁਣ ਕਰ ਰਿਹਾ ਹੈ ਉਹ ਗਲਤ ਕਰ ਰਿਹਾ ਹੈ । ਨਿਸ਼ਾਨ-ਦੇਹੀ ਠੀਕ ਹੋਣੀ ਚਾਹੀਦੀ ਹੈ ਬਰਾਮ ਤੋਂ ਫਰਾਲਾ ਤਕ ਅਫਸਰਾਂ ਨੇ ਨਿਸ਼ਾਨ-ਦੇਹੀ ਕੀਤੀ ਸੀ ਉਥੇ ਲੋਕ ਖੁਦ ਖੋਦ ਰਹੇ ਹਨ। ਉਥੇ ਸ਼ਰਮਾ ਜੀ ਗਏ ਸਨ । ਜੇ ਕਰ ਨਿਸ਼ਾਨ-ਦੇਹੀ ਠੀਕ ਦਿਤੀ ਜਾਵੇ ਤਾਂ ਲੋਕ ਆਪ ਹੀ drains ਪੁਟ ਸਕਦੇ ਹਨ। ਅੰਤ ਵਿਚ ਮੈਂ ਫਿਰ ਕਹਾਂਗਾ ਕਿ ਹਰੀਜਨ ਗਰੀਬ ਲੋਕ ਹਨ, ਸਰਕਾਰ ਨੂੰ ਇਨ੍ਹਾਂ ਦਾ ਧਿਆਨ ਰਖਣਾ ਚਾਹੀਦਾ ਹੈ ।

**चौधरी भरत सिंह** (गोहाना, जनरल) : डिप्टी स्पीकर साहिब, मैं आप की तवज्जो इस तरफ दिलाना चाहता हूँ कि कल लीडर आफ दी हाउस ने यह शिकायत की थी कि मैम्बरों को बजट स्पीच के लिये मुबारकबाद देनी चाहिये, दाद देनी चाहिये, लेकिन वे नहीं देते। मैं सोचता हूँ कि मैं गवर्नमेंट को मुबारकबाद दूं या कुछ और कहूँ। मैं इस गवर्नमेंट के कारनामों की तरफ आप का ध्यान दिलाना चाहता हूँ। हाउस में कितनी बार कहा गया है कि बड़े बड़े लैंडलार्ड्ज़ ने ग़रीब मुज़ारों को बेदखल किया है । छः लाख के करीब ग़रीब मुज़ारे ज़मीन से निकाल कर बेरोज़गार कर दिये गए हैं। उन के पास खाने को रोटी नहीं है। वे बेचारे भूख से तड़प-तड़प कर मौत की घड़ियां गिन रहे हैं । यहां हाउस में सरकार की तरफ से ग़लत अदादोशुमार पेश किये जाते हैं। मैं अपने चीफ मिनिस्टर साहिब को उन दिनों की याद दिलाना चाहता हूँ जब कि वे Development Minister होते थे। उन्हों ने उस वक्त कहा था कि हम मुज़ारों को ज़मीन से बेदखल नहीं होने देंगे। उन को उस ज़मीन के बदले ज़मीन दी जाएगी और उन को खुशहाल किया जाएगा। हमारे चीफ मिनिस्टर साहिब उन अपने वादों को भूल गए हैं। आज बड़े बड़े लैंडलार्ड्ज़ ने छः लाख मुज़ारों को ज़मीन से बेदखल कर के बड़ी गम्भीर समस्या प्रदेश में खड़ी कर दी है। उन्हों ने यकीन दिलाया था कि 6 लाख मुज़ारे जो 30 standard acres से कम मलकियत के मालिकान की ज़मीनों पर बैठे हैं; उनकी ज़िम्मेदारी हमारे ऊपर है, हम उनको बसाएंगे और उनको खराब नहीं होने देंगे। उसी वक्त हमारे चीफ

[ਸਮੂਹਿਕ ਵਿਕਾਸ ਮੰਤ੍ਰੀ]
ਜ਼ਮੀਨ ਦੀ ਜ਼ਮਾਨਤ ਦੇਣੀ ਪੈਂਦੀ ਹੈ ਅਤੇ ਉਹ 100 ਰੁਪਏ ਦੀ ਜ਼ਮੀਨ 40 ਰੁਪਏ ਵਿਚ ਰਖਦਾ ਹੈ । ਪਰ ਸਰਕਾਰ 2,500 ਰੁਪਿਆ Land Mortgage Bank ਤੋਂ ਲੈ ਕੇ ਦਿੰਦੀ ਹੈ ਅਤੇ ਉਸ ਦੀ ਜ਼ਾਮਨ ਆਪ ਬਣਦੀ ਹੈ । ਹਰੀਜਨਾਂ ਨੂੰ ਵਸਾਉਣ ਦਾ ਇਹ ਇਕ ਬੜਾ ਭਾਰੀ programme ਹੈ । ਉਨ੍ਹਾਂ ਨੂੰ ਜ਼ਮੀਨ ਖਰੀਦ ਕੇ ਦੇਣੀ, ਉਨ੍ਹਾਂ ਨੂੰ ਉਥੇ ਵਸਾਉਣਾ ਅਤੇ subsidies ਦੇਣਾ ਅਤੇ ਸਰਕਾਰ ਦਾ ਜ਼ਾਮਨ ਹੋਣਾ, ਮੈਂ ਸਮਝਦਾ ਹਾਂ ਕਿ ਇਹ ਬੜਾ ਭਾਰੀ programme ਹੈ ।

ਜਿਥੋਂ ਤਕ ਜ਼ਮੀਨ ਖਰੀਦਣ ਦਾ ਤਅੱਲੁਕ ਹੈ ਕਈਆਂ ਨੇ ਇਸ ਤੇ ਨੁਕਤਾ ਚੀਨੀ ਕੀਤੀ ਹੈ । ਮੈਂ ਉਨ੍ਹਾਂ ਦੀ ਵਾਕਫ਼ੀਅਤ ਵਾਸਤੇ ਅਰਜ਼ ਕਰ ਦਿਆਂ ਕਿ ਅਸੀਂ ਪਹਿਲਾਂ ਇਸ ਚੀਜ਼ ਦੀ publicity ਕਰਦੇ ਹਾਂ, ਉਨ੍ਹਾਂ ਦੇ ਨਾਂ D. C. ਤੋਂ ਮੰਗਵਾਉਂਦੇ ਹਾਂ । Local ਅਤੇ ਹੋਰ ਹਰੀਜਨ leaders ਤੋਂ ਅਸੀਂ ਪੁਛਦੇ ਹਾਂ । ਇਹ ਵੀ ਵੇਖਦੇ ਹਾਂ ਕਿ ਉਹ ਕਾਸ਼ਤ ਕਰਨ ਵਾਲੇ ਅਤੇ ਜ਼ਮੀਨ ਦਾ ਕੰਮ ਕਰਨ ਵਾਲੇ ਵੀ ਹਨ ਜਾਂ ਨਹੀਂ । ਫੇਰ ਅਸੀਂ ਇਹ ਵੇਖਦੇ ਹਾਂ ਕਿ ਇਨ੍ਹਾਂ ਕੋਲ ਜ਼ਮੀਨ ਹੈ ਜਾਂ ਨਹੀਂ । ਜਿਸ ਥਾਂ ਕਿਤੇ ਜ਼ਮੀਨ ਮਿਲਦੀ ਹੈ ਉਸ ਥਾਂ ਪਹੁੰਚਦੇ ਹਾਂ ਕਿਉਂਕਿ ਪਹਿਲਾਂ ਲੋਕਾਂ ਨੂੰ ਕਿਹਾ ਜਾਂਦਾ ਹੈ ਕਿ ਤੁਸੀਂ ਸਾਡੇ ਵਾਸਤੇ ਜ਼ਮੀਨ ਲੱਭੋ । ਅਸੀਂ ਜਿਥੋਂ ਤਕ ਹੋ ਸਕੇ ਹਰੀਜਨਾਂ ਦੇ ਭਲੇ ਦੀ ਕੋਸ਼ਿਸ਼ ਕਰਦੇ ਹਾਂ । ਜਿਸ ਪਿੰਡ ਵਿਚ ਉਹ ਲੋਕ ਵਸਣਾ ਚਾਹੁਣ ਉਨ੍ਹਾਂ ਨੂੰ ਵਸਾਉਣ ਦੀ ਕੋਸ਼ਿਸ਼ ਕਰਦੇ ਹਾਂ । ਕੋਈ ਕਹਿੰਦਾ ਹੈ ਕਿ ਸਾਨੂੰ ਫਲਾਨੀ ਤਹਿਸੀਲ ਵਿਚ ਲੈ ਜਾਉ ਅਤੇ ਕੋਈ ਕਹਿੰਦਾ ਹੈ ਕਿ ਸਾਨੂੰ ਫਲਾਨੀ ਤਹਿਸੀਲ ਵਿਚ ਨਹੀਂ, ਫਲਾਨੀ ਵਿਚ ਵਸਾਇਆ ਜਾਏ। ਇਨ੍ਹਾਂ ਦੀ ਮਰਜ਼ੀ ਮੁਤਾਬਿਕ ਜਿਹੜੀ ਜ਼ਮੀਨ ਪਸੰਦ ਨਹੀਂ ਆਉਂਦੀ ਉਸ ਨੂੰ ਤਬਦੀਲ ਕਰ ਦਿੰਦੇ ਹਾਂ । ਜਦੋਂ ਜ਼ਮੀਨ ਖਰੀਦਦੇ ਹਾਂ ਤਾਂ ਕੁਝ ਸਰਕਾਰੀ ਅਫਸਰ ਵੀ ਨਾਲ ਹੁੰਦੇ ਹਨ, District Agricultural Officer ਹੁੰਦਾ ਹੈ ਜਿਹੜਾ ਕਿ ਜ਼ਮੀਨ ਦੀ ਸ਼ਨਾਖਤ ਕਰਦਾ ਹੈ ਅਤੇ ਦਸਦਾ ਹੈ ਕਿ ਜ਼ਮੀਨ ਕਿਸ ਕਿਸਮ ਦੀ ਹੈ । Co-operative Society ਦੇ ਅਫਸਰ ਜਿਨ੍ਹਾਂ ਨੇ ਕਰਜ਼ਾ ਦੇਣਾ ਹੁੰਦਾ ਹੈ ਉਹ ਵੀ ਨਾਲ ਹੁੰਦੇ ਹਨ । ਇਸ ਤਰ੍ਹਾਂ ਦੇ ਅਫ਼ਸਰਾਂ ਦੀ ਇਕ ਕਮੇਟੀ ਹੁੰਦੀ ਹੈ ਜਿਹੜੀ ਕਿ ਨਾਲ ਹੁੰਦੀ ਹੈ । ਗੁੜਗਾਵਾਂ ਦੀ ਜ਼ਮੀਨ ਦੇ ਮੁਤਅੱਲਿਕ ਕਿਹਾ ਜਾਂਦਾ ਹੈ ਕਿ ਉਥੇ ਦੀ ਜਿਹੜੀ ਜ਼ਮੀਨ ਹੈ ਉਸ ਦੀ ਸਹੀ ਸ਼ਕਲ ਨਹੀਂ ਦਸੀ ਜਾਂਦੀ ! ਇਸ ਬਾਰੇ ਮੈਂ ਅਰਜ਼ ਕਰਾਂ ਕਿ ਜਦੋਂ ਮੈਂ Welfare Department ਦਾ ਮਨਿਸਟਰ ਸੀ ਤਾਂ ਮੈਂ ਪਿੰਡ ਪਿੰਡ ਫਿਰ ਕੇ ਇਹ Scheme ਮੰਨਜ਼ੂਰ ਕਰਵਾਈ ਸੀ । ਮੈਂ ਦੱਸਾਂ ਕਿ ਉਦੋਂ ਹਰੀਜਨਾਂ ਨੂੰ ਜ਼ਮੀਨ ਦੀ ਬਹੁਤ ਲੋੜ ਸੀ । ਉਹ ਪਿੰਡ ਵਿਚ ਜ਼ਮੀਨ ਲੈਣੀ ਪਸੰਦ ਨਹੀਂ ਸਨ ਕਰਦੇ । ਮੈਂ Deputy Commissioner ਸਾਹਿਬਾਨ ਨੂੰ ਲਿਖਿਆ ਕਿ ਉਹ ਗੁੜਗਾਵਾਂ ਅਤੇ ਕਾਂਗੜੇ ਵਿਚ ਜ਼ਮੀਨ ਦੀ ਦੇਖ ਭਾਲ ਕਰਨ । ਉਥੇ ਦੇ ਐਮ. ਐਲ. ਏ. ਭੂਲੇ ਰਾਮ ਨੂੰ ਕਿਹਾ ਕਿ ਉਹ ਪਤਾ ਕਰੇ । ਜਿਹੜੇ ਪਿੰਡ ਵਿਚ ਰਾਮ ਪਿਆਰਾ ਜੀ ਰਹਿੰਦੇ ਹਨ ਅਸੀਂ ਉਥੇ ਵੀ ਜ਼ਮੀਨ ਵੇਖੀ । ਪਿੰਡ ਸ਼ਮਸਾਬਾਦ ਵਿਚ ਵੀ ਜ਼ਮੀਨ ਵੇਖੀ । ਇਸ ਜ਼ਮੀਨ ਦਾ ਅਜ ਕੱਲ੍ਹ ਵੀ ਰੋਜ਼ House ਵਿਚ ਜ਼ਿਕਰ ਆਉਂਦਾ ਹੈ । ਇਸ ਬਾਰੇ ਮੈਂ ਖੁਦ personal request ਕੀਤੀ ਸੀ ਤਾਕਿ ਕਿਵੇਂ ਨਾ ਕਿਵੇਂ ਹਰੀਜਨਾਂ ਦਾ ਭਲਾ ਹੋ ਜਾਵੇ । ਅੱਜ ਗ਼ਨੀ ਜੀ ਅਤੇ ਸ਼੍ਰੀ ਰਾਮ ਪਿਆਰਾ ਜੀ ਜਿਸ ਜ਼ਮੀਨ ਬਾਰੇ ਗਲਾਂ ਕਰਦੇ ਹਨ ਇਹ ਅਸੀਂ ਬੜੇ ਤਰਲਿਆਂ ਨਾਲ ਅਤੇ ਖੁਸ਼ਾਮਦਾਂ ਨਾਲ ਜ਼ਿਮੀਂਦਾਰਾਂ ਤੋਂ ਲਈ ਹੈ,

D. C. ਕੋਲ ਜਾਕੇ personal requests ਨਾਲ ਕੰਮ ਕਰਵਾਇਆ ਹੈ ਤਾਂ ਜੋ ਹਰੀਜਨਾਂ ਨੂੰ ਜ਼ਮੀਨ ਮਿਲ ਜਾਵੇ । ਇਸ ਦੇ ਬਾਰੇ ਮੈਂ ਰਾਉ ਸਾਹਿਬ ਨੂੰ ਵੀ ਕਿਹਾ ਕਿ ਕਿਵੇਂ ਨਾ ਕਿਵੇਂ ਇਨ੍ਹਾਂ ਹਰੀਜਨਾਂ ਨੂੰ ਜ਼ਮੀਨ ਮਿਲ ਜਾਵੇ । ਹੁਣ ਇਹ ਜ਼ਮੀਨ ਇਸ ਤਰ੍ਹਾਂ ਦੀ ਨਿਕਲੀ ਹੈ ਕਿ ਇਸ ਨੂੰ ਵੇਖ ਕੇ ਦਿਲ ਦੰਗ ਹੋ ਜਾਂਦਾ ਹੈ । ਅਸੀਂ ਕੋਈ 40 ਘਰਾਂ ਨੂੰ ਪਿੰਡ ਜਲੋਆਲ ਵਿਖੇ ਆਬਾਦ ਕੀਤਾ ਹੈ । ਇਹ ਪਿੰਡ ਜਲੰਧਰ-ਟਾਂਡਾ ਸੜਕ ਤੇ ਹੈ । ਅੱਜ ਤੁਸੀਂ ਜਾ ਕੇ ਇਨ੍ਹਾਂ ਦਾ ਕਮਾਦ ਵੇਖੋ, ਇਨ੍ਹਾਂ ਦੀ ਮੱਕੀ ਵੇਖੋ ਕਿ ਕਿਸ ਤਰ੍ਹਾਂ ਦੀ ਹੈ । ਇਹ ਉਹ ਹਰੀਜਨ ਹਨ ਜਿਹੜੇ ਪਿੰਡਾਂ ਵਿਚ ਬੇਗਾਰ ਕਰਦੇ ਸੀ ਅਤੇ ਜਿਨ੍ਹਾਂ ਨੂੰ ਕੋਈ ਪੁਛਦਾ ਨਹੀਂ ਸੀ ਹੁੰਦਾ । ਅੱਜ ਉਨ੍ਹਾਂ ਦੇ ਪਿੰਡ ਵਸੇ ਹੋਏ ਹਨ । ਅਤੇ ਪੱਕੇ ਕੋਠਿਆਂ ਵਿਚ ਇਹ ਲੋਕ ਰਹਿੰਦੇ ਹਨ । ਅੱਜ ਤੁਸੀਂ ਕਿਸੇ ਜ਼ਿਲੇ ਵਿਚ ਚਲੇ ਜਾਉ ਤਾਂ ਵੇਖ ਕੇ ਅਕਲ ਹੈਰਾਨ ਹੋ ਜਾਂਦੀ ਹੈ । ਮੈਂ ਅੱਜ ਤੁਹਾਨੂੰ ਇਸ ਗੱਲ ਤੇ ਵਧਾਈ ਦਿੰਦਾ ਹਾਂ ਕਿ ਅੱਜ ਤੁਸੀਂ ਹਰੀਜਨਾਂ ਨੂੰ ਵਸਾਉਣ ਵਿਚ ਕਾਮਯਾਬ ਹੋਏ ਹੋ । ਜਿਸ ਵੇਲੇ ਸਾਂਝੇ ਪੰਜਾਬ ਵਿਚ Unionist Ministry ਸੀ ਉਸ ਵੇਲੇ ਮੈਂ ਵੀ ਪੰਜਾਬ ਅਸੈਂਬਲੀ ਦਾ ਮੈਂਬਰ ਸੀ । ਜਦੋਂ ਵੀ ਅਸੀਂ ਕੋਈ ਹਰੀਜਨਾਂ ਵਾਸਤੇ ਇਸ ਤਰ੍ਹਾਂ ਦੀ request ਕੀਤੀ ਤਾਂ ਉਸ ਨੂੰ ਠੁਕਰਾ ਦਿਤਾ ਗਿਆ । 1949 ਵਿਚ ਜਦੋਂ ਗਿਆਨੀ ਕਰਤਾਰ ਸਿੰਘ ਜੀ ਮਾਲ ਮੰਤ੍ਰੀ ਬਣੇ ਇਨ੍ਹਾਂ ਨੇ ਇੰਤਕਾਲ ਅਰਾਜ਼ੀ ਐਕਟ ਤੋੜਿਆ । ਇਸ ਗਲ ਲਈ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ । ਨਹੀਂ ਤਾਂ ਹਰੀਜਨ ਨੂੰ ਜ਼ਮੀਨ ਤਾਂ ਕੀ ਕਿਤੇ ਉਸ ਨੇ ਕੋਠਾ ਛਤਾਉਣ ਲਈ ਵੀ ਜ਼ਮੀਨ ਖਰੀਦਣੀ ਹੁੰਦੀ ਸੀ ਤਾਂ ਉਹ ਰਜਿਸਟਰੀ ਵੀ ਨਹੀਂ ਕਰਾ ਸਕਦਾ ਸੀ । ਫੇਰ ਇਹ ਵੀ ਹੁੰਦਾ ਸੀ ਕਿ ਜੇ ਕੋਈ ਜਗ੍ਹਾ ਦੇਣੀ ਵੀ ਹੁੰਦੀ ਸੀ, ਜਿਸ ਤਰ੍ਹਾਂ ਫਰਜ਼ ਕਰ ਲਉ ਕਿ ਮੈਂ ਗਿਆਨੀ ਜੀ ਤੋਂ ਕੋਈ ਜ਼ਮੀਨ ਲੈਣੀ ਹੋਵੇ ਤਾਂ ਉਸ ਦਾ ਮੁਲ 50 ਰੁਪਏ ਮੈਂ ਇਨ੍ਹਾਂ ਦੀ ਝੋਲੀ ਵਿਚ ਪਾ ਜਾਂਦਾ ਸੀ ਅਤੇ ਜਾ ਕੇ ਦੱਸੀ ਹੋਈ ਥਾਉਂ ਤੇ ਆਪਣਾ ਘਰ ਬਣਾ ਲੈਂਦਾ ਸੀ । ਨਾ ਕੋਈ ਲਿਖਤ ਅਤੇ ਨਾਉਂ ਹੀ ਕੋਈ ਪੜ੍ਹਤ ਹੁੰਦੀ ਸੀ, ਕਾਗਜ਼ਾਂ ਵਿਚ ਉਹ ਜ਼ਮੀਨ ਉਸੇ ਜ਼ਿਮੀਂਦਾਰ ਦੇ ਨਾ ਰਹਿੰਦੀ ਸੀ । ਵਸਦਾ ਭਾਵੇਂ ਉਥੇ ਕੋਈ ਹੋਰ ਹੀ ਕਿਉਂ ਨਾ ਹੋਵੇ । ਇਸ ਤਰ੍ਹਾਂ Partition ਤੋਂ ਬਾਅਦ ਜਿਨ੍ਹਾਂ ਹਜ਼ਾਰਾਂ families ਨੇ ਪੈਸੇ ਦੇ ਕੇ ਆਪਣੇ ਕੋਠੇ ਛੱਤੇ ਹੋਏ ਸਨ ਉਹ ਉਜਾੜ ਦਿਤੇ ਗਏ । ਜੋ refugees ਆਏ ਉਹ evacuee property ਤੇ ਕਾਬਜ਼ ਕਰਾਰ ਦਿਤੇ ਗਏ । ਜ਼ਮੀਨ ਦੇ ਮਾਲਕ ਕਾਗਜ਼ਾਂ ਵਿਚ ਤਾਂ ਜ਼ਿਮੀਂਦਾਰ ਹੀ ਸਨ । ਹਰੀਜਨਾਂ ਦਾ ਕੋਈ ਨਾਉਂ ਥੇਹ ਨਹੀਂ ਸੀ । ਖਸਰਾ ਗਰਦਾਵਰੀ ਵਿਚ ਮਲਕੀਅਤ ਦੇ ਖਾਨੇ ਵਿਚ ਸਿਰਫ ਜ਼ਿਮੀਂਦਾਰ ਦਾ ਹੀ ਨਾਉਂ ਸੀ ।

चौधरी धर्म सिंह राठी : कानून टूटने के बाद हरिजनों ने कितनी ज़मीन खरीदी है ?

**ਸਮੂਹਿਕ ਵਿਕਾਸ ਮੰਤ੍ਰੀ** : ਜ਼ਰਾ ਸਬਰ ਕਰੋ ਉਹ ਵੀ ਦੱਸ ਦਿਆਂਗਾ । ਮੈਂ ਅਰਜ਼ ਕਰ ਰਿਹਾ ਸੀ ਕਿ ਹਰਿਜਨਾਂ ਨੂੰ ਵਸਾਉਣ ਵਾਸਤੇ 360 ਆਦਮੀਆਂ ਨੂੰ 4,500, 4500 ਰੁਪਏ ਦੀ ਜ਼ਮੀਨ ਸਰਕਾਰ ਨੇ ਖਰੀਦ ਕੇ ਦਿੱਤੀ ਹੈ । ਅਸੀਂ Land Utilisation Act ਦੇ ਮਾਤਹਿਤ ਜਿਤਨੀ ਜ਼ਮੀਨ ਪੈਪਸੂ ਤੇ ਪੰਜਾਬ ਵਿਚ reclaim ਕਰਵਾਈ

[ਸਮੂਹਿਕ ਵਿਕਾਸ ਮੰਤਰੀ]
ਉਹ ਹਰੀਜਨਾਂ ਨੂੰ ਦਿੱਤੀ ਹੈ । ਇਸ ਤੋਂ ਇਲਾਵਾ ਜਿਤਨੀ ਨਜ਼ੂਲ ਜ਼ਮੀਨ ਸੀ ਸਿਵਾਏ Agricultural Farms ਦੇ ਜਿਤਨੀ ਵੀ ਜ਼ਮੀਨ ਸੀ ਉਹ ਅਸੀਂ ਸਾਰੀ ਦੀ ਸਾਰੀ ਹਰੀਜਨਾਂ ਨੂੰ ਦੇਣ ਦਾ ਫੈਸਲਾ ਕੀਤਾ ਹੈ । ਤੁਸੀਂ ਇਹ ਗੱਲ ਸੁਣ ਕੇ ਖੁਸ਼ ਹੋਵੋਗੇ ਕਿ ਇੰਤਕਾਲ ਅਰਾਜ਼ੀ ਦੇ ਕਾਨੂੰਨ ਦੇ ਟੁੱਟ ਜਾਣ ਤੋਂ ਬਾਅਦ ਅੱਜ ਕਿਸੇ ਪਿੰਡ ਵਿਚ ਜਾ ਕੇ ਵੇਖੋ ਹਰੀਜਨ ਪਿੰਡ ਵਿਚ ਆਪਣੇ ਆਪ ਜ਼ਮੀਨਾਂ ਹਸਬ ਲੋੜ ਖਰੀਦ ਰਹੇ ਹਨ । ਅਗੇ ਕਿਸੇ ਹਰੀਜਨ ਨੂੰ ਮਕਾਨ ਬਨਾਉਣ ਲਈ ਜ਼ਮੀਨ ਨਹੀਂ ਸੀ ਮਿਲਦੀ । ਅੱਜ ਇਹ ਗੱਲ ਨਹੀਂ । ਅੱਜ ਤਾਂ ਸਵਾਲ ਇਹ ਹੈ ਕਿ ਜੇ ਮੇਰੇ ਪਾਸ ਚੰਗੀ ਜ਼ਮੀਨ ਹੈ ਤਾਂ ਮੈਂ ਉਸ ਤੇ ਰਹਿਣਾ ਹੈ, ਨਹੀਂ ਤਾਂ ਸ਼ਹਿਰ ਵਿਚ ਜਾ ਵਸਣਾ ਹੈ।

ਸੋ ਇਕ ਬੜਾ ਭਾਰੀ ਇਨਕਲਾਬ ਆ ਗਿਆ ਹੈ । ਇਸ ਲਈ ਮੈਂ ਕਾਂਗਰੇਸ ਸਰਕਾਰ ਦੇ ਉਸ ਵੇਲੇ ਦੇ ਵਜ਼ੀਰ ਗਿਆਨੀ ਕਰਤਾਰ ਸਿੰਘ ਨੂੰ ਵਧਾਈ ਦਿੰਦਾ ਹਾਂ (ਘੰਟੀ)।

ਮੈਂ, ਚੇਅਰਮੈਨ ਸਾਹਿਬ, ਇਹ ਦੱਸਣਾ ਚਾਹੁੰਦਾ ਹਾਂ ਕਿ ਹਰੀਜਨਾਂ ਨੂੰ ਜ਼ਮੀਨ ਦੇਣ ਦੀ ਸਰਕਾਰ ਦੀ ਕੀ policy ਹੈ । ਇਸ ਲਈ 30 ਏਕੜ ceiling ਜਿਹੜੀ fix ਕੀਤੀ ਗਈ ਹੈ ਉਸ ਤੋਂ ਵਧ ਜਿਹੜੀ surplus land ਦਸਤਿਯਾਬ ਹੋਵੇਗੀ ਉਸਦਾ ਜ਼ਿਆਦਾ ਹਿੱਸਾ ਹਰੀਜਨਾਂ ਨੂੰ ਮਿਲੇਗਾ ।

ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੇ ਦੋਸਤ ਸਰਦਾਰ ਨਰਿੰਜਨ ਸਿੰਘ ਨੂੰ ਕਹਾਂਗਾ ਕਿ ਜਿਹੜਾ resolution ਉਨ੍ਹਾਂ ਨੇ ਪੇਸ਼ ਕੀਤਾ ਹੈ ਉਸ ਨਾਲ ਵਡੇ ਵਡੇ ਲੋਕਾਂ ਨੂੰ ਹੀ ਫਾਇਦਾ ਹੋਵੇਗਾ ਇਸ ਲਈ ਉਹ ਉਸਨੂੰ withdraw ਕਰ ਲੈਣ ।

**ਗਿਆਨੀ ਬਖਤਾਵਰ ਸਿੰਘ ਰਾਏ** (ਗੁਰੂ ਹਰਸਹਾਇ)**:** ਸਤਿਕਾਰ ਯੋਗ ਚੇਅਰਮੈਨ ਸਾਹਿਬਾ, ਮੈਨੂੰ ਬੜੀ ਖੁਸ਼ੀ ਹੈ ਕਿ ਸਰਦਾਰ ਨਰਿੰਜਨ ਸਿੰਘ ਜ਼ੇਰੋਂ ਨੇ ਜਿਹੜਾ resolution ਹਾਊਸ ਦੇ ਸਾਹਮਣੇ ਰਖਿਆ ਹੈ ਉਹ ਚੰਗਾ ਹੈ ਤੇ ਮੈਂ ਉਸਦੀ ਪੁਰ ਜ਼ੋਰ ਤਾਈਦ ਕਰਦਾ ਹਾਂ ।

ਲੇਕਿਨ ਵਜ਼ੀਰ ਸਾਹਿਬ, ਜਿਨਾਂ ਦੇ ਉਤੇ ਬੜਾ ਭਾਰੀ ਭਰੋਸਾ ਹੈ, ਜੇ, ਇਹੀ ਕਹਿਣ ਲੱਗ ਪੈਣ ਕਿ ਅਸੀਂ ਬਹੁਤ ਕੁਝ ਹਰੀਜਨਾਂ ਲਈ ਕਰ ਦਿੱਤਾ ਹੈ ਤਾਂ ਸਾਡਾ ਰਬ ਹੀ ਰਾਖਾ ਹੈ । ਇਸ ਬਾਰੇ ਮੈਂ ਇਕ ਸ਼ੇਅਰ ਕਹਿਣਾ ਚਾਹੁੰਦਾ ਹਾਂ :—

ਬਾਗਬਾਂ ਨੇ ਆਗ ਦੀ ਜਬ ਆਸ਼ਿਆਨੇ ਕੋ ਮੇਰੇ
ਜਿਨ ਪੈ ਤਕੀਆ ਥਾ ਵਹੀ ਪਤੇ ਹਵਾ ਦੇਨੇ ਲਗੇ ॥

ਸਤਿਕਾਰ ਯੋਗ ਮਿਨਿਸਟਰ ਸਾਹਿਬ, ਜਿਨ੍ਹਾਂ ਤੇ ਸਾਨੂੰ ਬੜੀ ਆਸ ਹੈ ਕਿ ਉਹ ਹਰੀਜਨਾਂ ਲਈ ਬਹੁਤ ਕੁਝ ਕਰਨਗੇ ਜੇ ਉਹੀ ਇਹ ਕਹਿਣ ਲਗ ਪੈਣ ਕਿ ਮੈਂ ਬਹੁਤ ਕੁਝ ਕਰ ਦਿਤਾ ਹੈ ਤਾਂ ਫਿਰ ਹਰੀਜਨਾਂ ਦਾ future ਕੀ ਬਣੇਗਾ । ਮੈਂ ਬੇਨਤੀ ਕਰਦਾ ਹਾਂ, ਚੇਅਰਮੈਨ ਸਾਹਿਬਾ, ਕਿ ਇਸ resolution ਤੇ ਬਹਿਸ ਮੁਬਾਹਿਸਾ ਹੋ ਜਾਣ ਨਾਲ ਕੁਝ ਹੱਲ ਹੋਣ ਨਹੀਂ ਲੱਗਾ ਜਦ ਤਕ ਕਿ ਇਹ ਪਕਾ ਮਨ ਨਹੀਂ ਬਣ ਜਾਂਦਾ ਕਿ land to the tiller ਦੇ ਅਸੂਲ ਤੇ ਅਮਲ ਕਰਨਾ ਹੈ ; ਜਦ ਤਕ ਇਹ ਮਨ ਨਹੀਂ ਬਣ ਜਾਂਦਾ ਕਿ ਆਪਣੇ ਹੱਥੀਂ ਕੰਮ ਕਰਨ ਵਾਲੇ ਕਿਸਾਨਾਂ ਨੂੰ ਜ਼ਮੀਨਾਂ ਦਿਤੀਆਂ ਜਾਣ । ਤਦ ਤਕ ਅਨਾਜ ਦੇ ਸੰਕਟ ਨੂੰ ਦੂਰ ਕਰਨ ਲਈ ਕਿਸਾਨ ਤੇ ਮੁਜ਼ਾਰੇ ਤਿਆਰ ਨਹੀਂ ਹੋ ਸਕਦੇ ।

ਇਥੇ ਇਹ ਕਿਹਾ ਗਿਆ ਕਿ ਜਿਹੜੀ surplus ਜ਼ਮੀਨ ਹੈ ਉਹ scheduled castes ਦੇ ਲੋਕਾਂ ਵਿਚ ਵੰਡ ਦਿਉ ਪਰ ਇਹ ਨਹੀਂ ਕਿਹਾ ਗਿਆ ਕਿ ਜਿਹੜੇ ਇਸ ਕੰਮ ਵਿਚ ਮਾਹਿਰ ਹਨ, ਚੰਗੇ agriculturists ਹਨ, ਉਨ੍ਹਾਂ ਨੂੰ ਦਿਤੀ ਜਾਏ । ਮੈਂ ਹਰੀਜਨਾਂ ਜਾਂ backward classes ਦਾ ਵਿਤਕਰਾ ਠੀਕ ਨਹੀਂ ਸਮਝਦਾ ਇਸ ਲਈ ਪੰਜਾਬ ਗੌਰਮਿੰਟ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਚੰਗੇ ਅਨਾਜ ਪੈਦਾ ਕਰਨ ਵਾਲੇ ਹਨ, ਉਨ੍ਹਾਂ ਨੂੰ ਜ਼ਮੀਨਾਂ ਦਿਉ ।

ਇਤਨਾ ਸਮਾਂ ਹੋ ਗਿਆ ਇਸ ਤਕਸੀਮ ਨੂੰ ਚਲਦਿਆਂ ਹੋਇਆਂ ਜਿਹੜੀ ਮਨੂੰ ਮਹਾਰਾਜ ਨੇ ਕੀਤੀ ਸੀ ਉਸ ਨੂੰ ਤੁਸੀਂ ਇਕ ਜਾਂ ਦੋ ਸਾਲ ਵਿਚ ਕਿਸਤਰ੍ਹਾਂ ਬਦਲ ਸਕਦੇ ਹੋ ?

ਇਕ ਗੱਲ ਵਜ਼ੀਰ ਸਾਹਿਬ ਨੇ ਇਹ ਆਖੀ ਕਿ 1949 ਵਿਚ ਇੰਤਕਾਲ ਅਰਾਜ਼ੀ ਐਕਟ ਬਦਲਿਆ ਗਿਆ । ਮੈਨੂੰ ਯਾਦ ਹੈ ਕਿ ਹਿਸਾਰ ਅਤੇ ਸਿਰਸਾ ਵਿਚ ਜਦ ਸ੍ਰੀ ਨਾਰੰਗ ਡਿਪਟੀ ਕਮਿਸ਼ਨਰ ਗਏ ਹੋਏ ਸੀ ਅਤੇ ਲੋਕਾਂ ਨੂੰ ਫਸਲਾਂ ਬਾਰੇ ਦਸ ਰਹੇ ਸੀ ਤਾਂ ਮੈਂ ਉਨ੍ਹਾਂ ਨੂੰ ਪੁਛਿਆ ਕਿ ਇਸ ਇਲਾਕੇ ਵਿਚ ਤੋਰੀਆ, ਸਰੋਂ ਜਾਂ ਕਮਾਦ ਵਿਚੋਂ ਕੀ ਫਸਲ ਹੁੰਦੀ ਹੈ । ਉਨ੍ਹਾਂ ਨੇ ਜਵਾਬ ਦਿੱਤਾ ਕਿ ਕਮਾਦ ਹੁੰਦਾ ਹੈ ਜਦ ਕਿ, ਚੇਅਰਮੈਨ ਸਾਹਿਬਾ, ਕਮਾਦ ਫੀਰੋਜ਼ਪੁਰ ਤੋਂ ਆਉਂਦਾ ਹੈ । ਇਸੇ ਤਰ੍ਹਾਂ ਮੈਂ ਦੂਜਾ ਸਵਾਲ ਪੁਛਿਆਂ ਕਿ ਜੇ ਜ਼ਮੀਨ ਬਰਾਨੀ ਹੋਵੇ ਤਾਂ ਸਰੋਂ ਕਿਨੇ ਸੇਰ ਫੀ ਏਕੜ ਬੀਜੀ ਜਾਣੀ ਚਾਹੀਦੀ ਹੈ ਤਾਂ ਉਹ ਕਹਿਣ ਲਗੇ 10 ਸੇਰ ਇਕ ਏਕੜ ਵਿਚ ਜਦ ਕਿ ਉਥੇ ਖੜ੍ਹੇ ਹੋਏ ਜ਼ਮੀਂਦਾਰ ਆਖਣ ਲਗੇ ਕਿ ਇਹ ਤਾਂ ਇਕ ਏਕੜ ਵਿਚ ਇਕ ਸੇਰ ਹੀ ਬੀਜੀ ਜਾਂਦੀ ਹੈ । ਚੇਅਰਮੈਨ ਸਾਹਿਬਾ, ਕਹਿਣ ਦਾ ਮਤਲਬ ਇਹ ਹੈ ਕਿ ਜਿਨ੍ਹਾਂ ਨੂੰ ਕੁਛ ਪਤਾ ਨਹੀਂ ਜ਼ਮੀਨ ਬਾਰੇ ਉਹ ਜ਼ਮੀਨਾਂ ਦੀ ਵੰਡ ਕਰਦੇ ਹਨ । ਜਿਥੇ ਸੇਮ ਦਾ ਇਲਾਕਾ ਹੈ ਉਥੇ ਜ਼ਿਮੀਂਦਾਰਾਂ ਨੂੰ ਪਤਾ ਹੀ ਨਹੀਂ ਕਿ ਇਥੇ ਕਿਹੜੀ ਕਿਹੜੀ ਫਸਲ ਚੰਗੀ ਤੇ ਵਧੀਆ ਹੋ ਸਕਦੀ ਹੈ । ਮੈਂ ਖੇਤੀ ਬਾੜੀ ਦੇ ਇਨਸਪੈਕਟਰਾਂ ਨੂੰ ਪੁਛਿਆ ਕਿ ਇਸ ਇਲਾਕੇ ਵਿਚ ਕਿਸ ਵੰਡ ਨਾਲ ਫਸਲਾਂ ਬੀਜਣੀਆਂ ਚਾਹੀਦੀਆਂ ਹਨ। ਲੋਕਾਂ ਨੇ ਉਨ੍ਹਾਂ ਦੇ ਕਹੇ ਅਨੁਸਾਰ ਇਕ ਪਾਸੇ ਮੱਕੀ ਤੇ ਦੂਜੇ ਪਾਸੇ ਕਮਾਦ ਬੀਜ ਦਿੱਤਾ । ਨਤੀਜਾ ਇਹ ਹੋਇਆ ਕਿ ਜਦ ਕਮਾਦ ਦਾ ਪਾਣੀ ਬਹਿ ਕੇ ਮੱਕੀ ਦੇ ਵਿਚ ਗਿਆ ਤਾਂ ਮੱਕੀ ਦੀ ਫਸਲ ਬਰਬਾਦ ਹੋ ਗਈ । ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਤੁਸੀਂ ਕਿਤਾਬਾਂ ਦੀਆਂ ਗੱਲਾਂ ਕਰਦੇ ਹੋ ਇਹ ਮੱਕੀ ਬਰਬਾਦ ਹੋ ਜਾਏ ਗੀ . . .

**Chaudhri Dharam Singh Rathi**: How is he relevant ?

**ਗਿਆਨੀ ਬਖਤਾਵਰ ਸਿੰਘ ਰਾਏ** : ਤੁਹਾਡੇ ਤੇ ਵੀ ਆ ਜਾਵਾਂਗਾ, ਸਬਰ ਕਰੋ ਜ਼ਰਾ । (ਹਾਸਾ) ਚੇਅਰਮੈਨ ਸਾਹਿਬਾ, ਮੈਂ ਅਰਜ਼ ਕਰ ਰਿਹਾ ਹਾਂ ਕਿ ਜਿਨ੍ਹਾਂ ਲੋਕਾਂ ਨੇ ਲਾਇਲਪੁਰ, ਮਿੰਟਗੁਮਰੀ ਦੀ ਗੰਜੀ ਬਾਰ ਨੂੰ ਆਬਾਦ ਕੀਤਾ ਅਤੇ ਯੂ. ਪੀ. ਵਿਚ ਜਾ ਕੇ ਉਥੋਂ ਦੇ ਜੰਗਲਾਂ ਨੂੰ ਆਬਾਦ ਕੀਤਾ ਅਤੇ ਰਾਜਸਥਾਨ ਦੇ ਲੋਕਾਂ ਨੂੰ ਵੀ ਇਹ ਸਾਬਤ ਕਰ ਦਿੱਤਾ ਕਿ ਅਸੀਂ ਬਹੁਤ ਚੰਗੇ ਕਾਸ਼ਤਕਾਰ ਹਾਂ ਉਨ੍ਹਾਂ ਨੂੰ ਇਥੇ ਪੰਜਾਬ ਵਿਚ ਹੀ ਜ਼ਮੀਨ ਤੋਂ ਵਾਂਝਿਆਂ ਰਖਿਆ ਜਾ ਰਿਹਾ ਹੈ ।

[ਗਿਆਨੀ ਬਖਤਾਵਰ ਸਿੰਘ ਰਾਏ]

ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਮਾਸਟਰ ਗੁਰਬੰਤਾ ਸਿੰਘ ਹੋਰਾਂ ਨੂੰ ਅਰਜ਼ ਕਰਦਾ

11. a. m.

ਹਾਂ ਕਿ ਜ਼ਿਲਾ ਫੀਰੋਜ਼ਪੁਰ ਦੀ ਜਿਹੜੀ ਨਜ਼ੂਲ ਜ਼ਮੀਨ ਦਾ ਉਨ੍ਹਾਂ ਨੇ ਜ਼ਿਕਰ ਕੀਤਾ ਹੈ ਇਹ ਉਹ ਜ਼ਮੀਨ ਹੈ ਜਿਹੜੀ ਮੁਦਕੀ ਫੇਰੋਂ ਦੀ ਲੜਾਈ ਤੋਂ ਬਾਅਦ ਅੰਗਰੇਜ਼ਾਂ ਨੇ ਨਵਾਬ ਮਮਦੋਟ ਦੇ ਬਜ਼ੁਰਗਾਂ ਨੂੰ ਬਤੌਰ ਅਤੀਏ ਦੇ ਦਿੱਤੀ ਸੀ। ਉਸ ਜ਼ਮੀਨ ਤੋਂ ਕਿਉਂਕਿ ਮਾਮਲਾ ਵੀ ਪੂਰਾ ਨਹੀਂ ਸੀ ਹੋ ਸਕਦਾ ਇਸ ਵਾਸਤੇ ਉਹ ਜ਼ਮੀਨ ਨਵਾਬ ਮਮਦੋਟ ਨੇ ਵਾਪਸ ਅੰਜਰੇਜ਼ਾਂ ਨੂੰ ਦੇ ਦਿੱਤੀ। ਉਨ੍ਹਾਂ ਜ਼ਮੀਨਾਂ ਨੂੰ ਸੌ ਸਾਲ ਤੋਂ ਰਾਏ ਸਿਖ ਵਾਹੁੰਦੇ ਚਲੇ ਆ ਰਹੇ ਹਨ ਜਿਨ੍ਹਾਂ ਦੇ ਕੋਲੋਂ ਖੋਹ ਕੇ ਤੁਸੀਂ ਅਜ ਹਰੀਜਨਾਂ ਨੂੰ ਦੇਣੀਆਂ ਚਾਹੁੰਦੇ ਹੋ। ਇਹ ਬੜੀ ਭਾਰੀ ਬੇਇਨਸਾਫੀ ਵਾਲੀ ਗਲ ਹੈ। ਤੁਹਾਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਔਰ ਉਹ ਜ਼ਮੀਨਾਂ ਰਾਏ ਸਿੱਖਾਂ ਦੇ ਕੋਲ ਹੀ ਰਹਿਣ ਦੇਣੀਆਂ ਚਾਹੀਦੀਆਂ ਹਨ। ਚੇਅਰਮੈਨ ਸਾਹਿਬਾ, ਢੋਨਾਂ ਜੈਮਲ ਸਿੰਘ, ਚਕ ਸਰਕਾਰ ਛਾਂਗਾ ਨੰ: 1, ਨੰ: 2, ਔਰ ਫੱਤੂਵਾਲੇ ਦੀਆਂ ਨਜ਼ੂਲ ਜ਼ਮੀਨਾਂ ਤਵੀਲ ਅਰਸੇ ਤੋਂ ਰਾਏ ਸਿੱਖਾਂ ਦੇ ਕੋਲ ਸਨ। ਉਨ੍ਹਾਂ ਜ਼ਮੀਨਾਂ ਤੇ ਹਰੀਜਨਾਂ ਨੂੰ 1949 ਔਰ 1950 ਦੇ ਵਿਚ ਬੈਠਾਇਆ ਗਿਆ ਮਗਰ ਉਹ ਕਈ ਵਾਰੀ ਛਡ ਕੇ ਗਏ ਜਿਸ ਦੇ ਕਾਰਣ ਉਹ ਜ਼ਮੀਨਾਂ ਬੰਜਰ ਹੋਈਆਂ। ਜਿਹੜੇ ਮੇਰੇ ਭਰਾ ਸੌ ਸਾਲ ਤੋਂ ਉਥੇ ਬੈਠੇ ਹੋਏ ਸਨ ਉਨ੍ਹਾਂ ਨੂੰ ਉਨ੍ਹਾਂ ਜ਼ਮੀਨਾਂ ਤੋਂ ਬੇਦਖਲ ਕੀਤਾ ਜਾ ਰਿਹਾ ਹੈ ਔਰ ਉਥੇ ਜਿਹੜੀਆਂ ਸੋਸਾਇਟੀਆਂ ਬਣਾਈਆਂ ਜਾ ਰਹੀਆਂ ਹਨ ਉਨ੍ਹਾਂ ਦੇ ਵਿਚ ਬਹੁਤ ਸਾਰੇ ਐਸੇ ਆਦਮੀ ਹਨ ਜਿਨ੍ਹਾਂ ਦੀਆਂ ਪਹਿਲੇ ਵੀ ਜ਼ਮੀਨਾਂ ਹਨ। ਜੇ ਮਾਸਟਰ ਜੀ ਇਸ ਚਾਜ਼ ਦੀ ਇਨਕੁਆਇਰੀ ਕਰਨ ਲਈ ਤਿਆਰ ਹੋਣ ਤਾਂ ਮੈਂ ਸਾਬਤ ਕਰਕੇ ਦਸ ਸਕਦਾ ਹਾਂ।

**ਸਮੂਹਕ ਵਿਕਾਸ ਮੰਤਰੀ** : ਤੁਸੀਂ ਕੋਈ ਕੇਸ ਮੇਰੇ ਨੋਟਸ ਵਿਚ ਲਿਆਉ, ਮੈਂ ਪੜਤਾਲ ਕਰਨ ਲਈ ਤਿਆਰ ਹਾਂ।

**ਗਿਆਨੀ ਬਖਤਾਵਰ ਸਿੰਘ ਰਾਏ** : ਤੁਸੀਂ ਪੜਤਾਲ ਕਰਨ ਦਾ ਵਾਦਾ ਕਰਦੇ ਹੋ ਤਾਂ ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ। ਮੈਂ ਤੁਹਾਨੂੰ ਇਸ ਤਰ੍ਹਾਂ ਦੇ ਕੇਸ ਦਸ ਦਿਆਂਗਾ। ਮੈਨੂੰ ਇਕ ਗਲ ਦੀ ਖੁਸ਼ੀ ਹੈ ਕਿ ਰਾਉ ਬੀਰਿੰਦਰ ਸਿੰਘ ਹੋਰਾਂ ਨੇ ਜਿਹੜੇ ਪਿਛਲੇ ਦਿਨਾਂ ਦੇ ਵਿਚ Rehabilitation Minister ਸੀ ਔਰ ਗਿਆਨੀ ਕਰਤਾਰ ਸਿੰਘ ਹੋਰਾਂ ਨੇ ਜਿਹੜੇ ਹੁਣ Rehabilitation Minister ਹਨ ਇਨ੍ਹਾਂ ਨੇ ਸੈਂਟਰਲ ਗੌਰਮੈਂਟ ਦੇ ਕੋਲੋਂ 36132 ਏਕੜ ਦਾ ਰਕਬਾ ਪੰਜ ਰੁਪਏ ਏਕੜ ਦੇ ਹਿਸਾਬ ਦੇ ਨਾਲ ਹਿੰਮਤ ਅਤੇ ਉਦਮ ਕਰਕੇ ਖਰੀਦਿਆ ਹੈ ਔਰ 46883 ਏਕੜ ਦਾ ਰਕਬਾ ਸੌ ਰੁਪਏ ਤੇ। ਮੈਂ ਇਸ ਦੇ ਵਾਸਤੇ ਵਜ਼ੀਰ ਸਾਹਿਬਾਨ, ਪੰਜਾਬ ਗੌਰਮੈਂਟ ਨੂੰ ਔਰ ਪੰਜਾਬ ਗੌਰਮੈਂਟ ਦੇ ਉਨ੍ਹਾਂ ਕਰਮਚਾਰੀਆਂ ਸਰਲਾ ਖੰਨਾ ਡੀ ਐਮ (ਆਰ) ਨੂੰ ਜਿਨ੍ਹਾਂ ਨੇ ਮੇਰੀ ਤਿੰਨ ਸਾਲਾਂ ਦੀ ਜਦੋਜਹਿਦ ਦੇ ਬਾਅਦ ਇਹ ਖਸਰੇ ਨੰਬਰ ਸੈਂਟਰ ਦੇ ਕੋਲੋਂ allot ਕਰਵਾਏ ਹਨ ਮੁਬਾਰਕਬਾਦ ਪੇਸ਼ ਕਰਦਾ ਹਾਂ। ਮੈਂ ਵਜ਼ੀਰ ਮੁਤਲਿਕਾ ਨੂੰ ਬੇਨਤੀ ਕਰਾਂਗਾ ਕਿ ਅਗਰ ਤੁਸੀਂ ਅਨਾਜ ਦੇ ਸੰਕਟ ਨੂੰ ਦੂਰ ਕਰਨਾ ਚਾਹੁੰਦੇ ਹੋ ਤਾਂ ਜਿਸ ਕੀਮਤ ਤੇ ਇਹ ਜ਼ਮੀਨਾਂ ਲਈਆਂ ਗਈਆਂ ਹਨ ਉਸ ਤੋਂ ਕੁਲ ਵਧੇਰੇ ਕੀਮਤ ਲਾ ਕੇ ਉਹ ਜ਼ਮੀਨਾਂ ਬਾਰਡਰ ਤੇ ਔਰ ਪੰਜਾਬ ਦੇ ਦੂਸਰੇ ਹਿਸਿਆਂ ਦੇ ਵਿਚ ਰਾਏ ਸਿਖਾਂ ਨੂੰ ਦਿਤੀਆਂ ਜਾਣ। ਮੇਰੀ ਬਰਾਦਰੀ ਦਾ ਛੇ ਲਖ ਆਦਮੀ ਹਿੰਦੁਸਤਾਨ ਵਿਚ ਵਸਦਾ ਹੈ। ਮੈਂ ਉਨ੍ਹਾਂ ਦੇ behalf ਤੇ ਦਾਅਵੇ ਨਾਲ

ਕਹਿੰਦੇ ਹਾਂ ਕਿ ਸਾਨੂੰ ਅੰਗਰੇਜ਼ਾਂ ਨੇ ਆਪਣੇ ਅਹਿਦੇ ਹਕੂਮਤ ਦੇ ਵਿਚ ਇਕ ਮਰਲਾ ਜ਼ਮੀਨ ਦਾ ਵੀ ਨਹੀਂ ਸੀ ਦਿਤਾ । ਉਸ ਦਾ ਕਾਰਨ ਕੀ ਸੀ ? ਉਸ ਦਾ ਕਾਰਨ ਇਹ ਸੀ ਕਿ ਜਦੋਂ ਸੰਨ 1857 ਦੇ ਵਿਚ ਗਦਰ ਹੋਇਆ ਤਾਂ ਉਸ ਦੇ ਵਿਚ ਜਿਨ੍ਹਾਂ ਲੋਕਾਂ ਨੇ ਗੱਦਾਰੀਆਂ ਕੀਤੀਆਂ ਸੀ ਉਨ੍ਹਾਂ ਨੇ ਖਿਤਾਬ ਅਤੇ ਜਾਗੀਰਾਂ ਲਈਆਂ । ਮਹਾਰਾਜਾ ਰਣਜੀਤ ਸਿੰਘ ਦੇ ਵਕਤ ਦਾ ਇਕ ਗੁਗੇਰੇ ਨਾਮ ਦਾ ਜ਼ਿਲਾ ਸੀ । ਸਾਡੀ ਬਰਾਦਰੀ ਦੇ ਇਕ ਬਾਰਾ ਨਾਮ ਦੇ ਰਾਏ ਨੇ ਅੰਗਰੇਜ਼ਾਂ ਦੇ ਇਕ ਡਿਪਟੀ ਕਮਿਸ਼ਨਰ ਜਿਸ ਦਾ ਨਾਮ ਸਰ ਬਰਕਲੇ ਸੀ ਉਸ ਦਾ ਸਿਰ ਕਲਮ ਕਰ ਕੇ ਗੁਗੇਰੇ ਦੇ ਵਿਚ ਲਟਕਾਇਆ । ਉਸ ਦਾ ਬਦਲਾ ਲੈਣ ਦੇ ਵਾਸਤੇ ਅੰਗਰੇਜ਼ਾਂ ਨੇ ਸਾਡੇ ਆਦਮੀਆਂ ਦੇ ਹਜ਼ਾਰਾਂ ਦੀ ਗਿਨਤੀ ਦੇ ਵਿਚ ਸਿਰ ਕਲਮ ਕੀਤੇ ਔਰ ਉਨ੍ਹਾਂ ਨੂੰ ਇਹ ਦਸਿਆ ਕਿ ਇਕ ਆਦਮੀ ਮਾਰਨ ਦੇ ਬਦਲੇ ਵਿਚ ਅਸੀਂ ਹਜ਼ਾਰਾਂ ਦਾ ਕਤਲ ਕੀਤਾ ਹੈ । ਅੰਗਰੇਜ਼ਾਂ ਨੇ ਜਿਤਨਾ ਹੋ ਸਕਿਆ ਜ਼ਿਆਦਾ ਤੋਂ ਜ਼ਿਆਦਾ ਸਾਡੇ ਤੇ ਜ਼ੁਲਮ ਕੀਤਾ, ਸਾਨੂੰ ਜੁਰਾਇਮ ਪੇਸ਼ਾ ਕਰਾਰ ਦਿੱਤਾ ਔਰ ਬਦਮਾਸ਼ ਕਰਾਰ ਦਿੱਤਾ । ਅਸੀਂ ਸੌ ਸਾਲਾਂ ਤੋਂ ਜ਼ੁਲਮ ਬਰਦਾਸ਼ਤ ਕਰਦੇ ਆਏ ਹਾਂ ਔਰ ਕਿਸੇ ਦੇ ਕੋਲੋਂ ਅਸੀਂ ਮਦਦ ਨਹੀਂ ਮੰਗੀ । ਸਾਰੇ ਹੀ ਮਿਹਨਤ ਕਰਦੇ ਰਹੇ ਹਾਂ ਔਰ ਆਪਣਾ ਗੁਜ਼ਾਰਾ ਕਰਦੇ ਹਾਂ ਅਸੀਂ ਬੁਜ਼ਦਿਲ ਨਹੀਂ ਹਾਂ । ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜਿਹੜਾ ਹਿੰਦੁਸਤਾਨ ਆਜ਼ਾਦ ਹੋਇਆ ਹੈ ਇਹ ਸਾਡੀ ਕੁਰਬਾਨੀ ਦਾ ਸਦਕਾ ਹੈ । ਚੇਅਰਮੈਨ ਸਾਹਿਬਾ, 1947 ਦੇ ਵਿਚ ਜਦੋਂ ਸਰਦਾਰ ਈਸ਼ਰ ਸਿੰਘ ਮਝੈਲ Rehabilitation Minister ਸਨ ਤਾਂ ਉਨ੍ਹਾਂ ਦੀ ਸਰਕਰਦਗੀ ਦੇ ਵਿਚ ਸਾਨੂੰ ਇਸ ਗੱਲ ਦਾ ਵਿਸ਼ਵਾਸ ਦਵਾਇਆ ਗਿਆ ਸੀ ਔਰ ਗੌਰਮੈਂਟ ਦੀ ਤਰਫੋਂ ਇਹ ਇਲਾਨ ਕੀਤਾ ਗਿਆ ਸੀ ਕਿ ਬਾਰਡਰ ਦੀਆਂ ਜਿਹੜੀਆਂ ਜ਼ਮੀਨਾਂ ਹਨ ਉਹ ਰਾਏ ਸਿੱਖਾਂ ਨੂੰ ਦਿੱਤੀਆਂ ਜਾਣਗੀਆਂ ਔਰ ਸਾਨੂੰ ਆਖਿਆ ਗਿਆ ਸੀ ਕਿ ਤੁਸੀਂ ਬਾਰਡਰ ਛਡ ਕੇ ਨਾ ਜਾਉ ਕਿਉਂਕਿ ਹੋਰ ਕੋਈ ਆਦਮੀ ਸਰਹਦ ਤੇ ਵਸਣ ਵਾਸਤੇ ਤਿਆਰ ਨਹੀਂ ਸੀ ਲੇਕਨ ਮੈਨੂੰ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ 1947 ਦੇ ਵਿਚ ਉਹ ਵਾਅਦਾ ਤੋੜਿਆ ਗਿਆ ਔਰ ਰਾਏ ਸਿੱਖਾਂ ਨੂੰ ਉਜਾੜਿਆ ਗਿਆ । ਉਸ ਦੇ ਬਾਅਦ ਕੁਝ ਰਾਏ ਰਾਜਿਸਥਾਨ ਔਰ ਯੂ.ਪੀ. ਵਗੈਰਾ ਦੇ ਸੂਬਿਆਂ ਦੇ ਵਿਚ ਚਲੇ ਗਏ ਔਰ ਉਥੇ ਦੇ ਜੰਗਲਾਂ ਨੂੰ ਉਨ੍ਹਾਂ ਨੇ ਆਬਾਦ ਕੀਤਾ । ਜੇ ਗੌਰਮੈਂਟ ਨੇ ਸਾਨੂੰ ਇਸ ਤਰ੍ਹਾਂ ਦੇ ਨਾਲ ਉਜਾੜਨਾ ਹੈ ਔਰ ਜ਼ਮੀਨਾਂ ਨਹੀਂ ਦੇਣੀਆਂ ਤਾਂ ਫੇਰ ਜਿੱਥੇ ਸਾਨੂੰ ਜ਼ਮੀਨ ਮਿਲੇਗੀ ਉਥੇ ਚਲੇ ਜਾਵਾਂਗੇ । ਪਾਕਿਸਤਾਨ ਵਾਲੇ ਵੀ ਸਾਡੇ ਭਰਾ ਹੀ ਹਨ । ਜੇ ਉਨ੍ਹਾਂ ਨੇ ਸਾਨੂੰ ਰੋਜ਼ਗਾਰ ਅਤੇ ਜ਼ਮੀਨਾਂ ਦੇ ਦਿੱਤੀਆਂ ਤਾਂ ਅਸੀਂ ਉਥੇ ਚਲੇ ਜਾਵਾਂਗੇ । ਚੇਅਰਮੈਨ ਸਾਹਿਬਾ, ਮੈਂ ਸੰਨ 1957 ਦੇ ਵਿਚ ਮਜਬੂਰ ਹੋ ਕੇ ਇਹ ਰੈਜ਼ੋਲਿਊਸ਼ਨ ਲਿਆਂਦਾ ਸੀ ਕਿ ਰਾਏ ਸਿੱਖਾਂ ਨੂੰ backward class declare ਕੀਤਾ ਜਾਵੇ । ਲੇਕਿਨ ਗੌਰਮੈਂਟ ਉਸ ਮੰਗ ਨੂੰ ਠੁਕਰਾਉਂਦੀ ਰਹੀ ਔਰ 1959 ਦੇ ਵਿਚ ਜਾ ਕੇ ਇਨ੍ਹਾਂ ਨੇ ਉਸ ਨੂੰ ਪਾਸ ਕੀਤਾ । ਮੇਰੀ ਬਰਾਦਰੀ ਦੇ ਬੰਦੇ, ਜਿਹੜੇ ਕਿ ਬਹਾਦਰ ਹਨ, ਮੇਰੇ ਨਾਲ ਨਾਰਾਜ਼ ਹੋਏ ਕਿ ਅਸੀਂ ਬੈਕਵਰਡ ਨਹੀਂ ਬਣਨਾ, ਅਸੀਂ ਸੈਂਕੜੇ ਸਾਲ ਪਹਿਲੇ ਕਿਸੇ ਕੋਲੋਂ ਗੱਲ ਨਹੀਂ ਅਖਵਾਈ, ਮਿਹਨਤ ਕਰਕੇ ਗੁਜ਼ਾਰਾ ਕਰਦੇ ਰਹੇ ਹਾਂ ਤੇ ਹੁਣ ਆਪਣੀ ਗੌਰਮੈਂਟ ਆਈ ਹੈ ਤਾਂ ਕਿਉਂ ਬੈਕਵਰਡ ਬਣੀਏ । ਇਸ ਤਰ੍ਹਾਂ ਦੇ ਉਚੇ ਖਿਆਲ ਰਖਦੇ ਹਨ ਉਹ ਲੋਕ । ਲੇਕਿਨ ਮੈਨੂੰ ਅਫਸੋਸ ਹੈ ਕਿ ਤੁਸੀਂ ਫਿਰ ਭੀ ਉਨ੍ਹਾਂ ਦੀ ਮਦਦ ਨਹੀਂ ਕਰਨਾ ਚਾਹੁੰਦੇ । ਕਈ ਕਹਿੰਦੇ ਹਨ ਸ਼ਹਿਰਾਂ ਦੇ ਵਿਚ ਜ਼ਿਆਦਾ ਰਿਆਇਤਾਂ ਮਿਲ ਗਈਆਂ ਹਨ,

[ਗਿਆਨੀ ਬਖਤਾਵਰ ਸਿੰਘ ਰਾਏ]

ਕਈ ਆਖਦੇ ਹਨ ਪੈਪਸੂ ਦੇ ਵਿਚ ਉਹ ਹੋ ਗਿਆ ਹੈ, ਕਈ ਹਰਿਆਣਾ ਮੰਗਦੇ ਹਨ, ਔਰ ਕਈ ਪੰਜਾਬੀ ਸੂਬੇ ਦੀਆਂ ਗੱਲਾਂ ਕਰਦੇ ਹਨ । ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੇ ਵਿਤਕਰੇ ਪਾਉਣ ਵਾਲੀ ਜਿਹੜੀ ਪਾਲੀਸੀ ਹੈ ਇਸ ਦੇ ਨਾਲ ਸਾਡਾ ਮੁਲਕ ਤਰੱਕੀ ਨਹੀਂ ਕਰ ਸਕਦਾ । ਕਈ ਪਾਰਟੀਆਂ ਐਸੀਆਂ ਹਨ ਜਿਹੜੀਆਂ ਆਪਣੇ ਦੇਸ਼ ਨੂੰ ਆਪਣਾ ਦੇਸ਼ ਨਹੀਂ ਸਮਝਦੀਆਂ ਔਰ ਉਹ ਜਿਤਨੀਆਂ ਗੱਲਾਂ ਕਰਦੀਆਂ ਹਨ ਦੇਸ਼ ਦੇ ਹਿਤ ਦੇ ਖਿਲਾਫ ਕਰਦੀਆਂ ਹਨ । ਉਹ ਠੋਸ ਨੁਕਤਾਚੀਨੀ ਕਰਨ ਦੀ ਬਜਾਏ ਵਜ਼ੀਰਾਂ ਤੇ ਕਿਸੇ ਨਾ ਕਿਸੇ ਬਹਾਨੇ ਦੇ ਨਾਲ ਚਿਕੜ ਸੁਟਦੇ ਹਨ । ਇਹ ਜਿਹੜੀ ਪਾਲੀਸੀ ਹੈ ਮੈਂ ਇਸ ਨੂੰ ਪਸੰਦ ਨਹੀਂ ਕਰਦਾ । ਇਹ ਜਿਹੜਾ ਰੈਜ਼ੋਲਿਊਸ਼ਨ ਹੈ ਇਹ ਬੜਾ ਚੰਗਾ ਹੈ । ਇਸ ਵਾਸਤੇ ਮੈਂ ਇਸ ਦੀ ਪੁਰਜ਼ੋਰ ਤਾਈਦ ਕਰਦਾ ਹਾਂ । ਚੇਅਰਮੈਨ ਸਾਹਿਬਾ, ਪੰਜਾਬ ਦੇ ਵਿਚ ਜਿਸ ਤਰਾਂ ਕੋਈ ਆਖਦਾ ਹੈ ਹਰਿਆਣਾ ਬਣਾਉ, ਕੋਈ ਆਖਦਾ ਹੈ ਪੰਜਾਬੀ ਸੂਬਾ ਬਣਾਉ ਔਰ ਕੋਈ ਆਖਦਾ ਹੈ ਮਹਾਂ ਪੰਜਾਬ ਬਣਾਉ, ਬਿਲਕੁਲ ਉਸੇ ਤਰ੍ਹਾਂ ਦੇ ਤਰੀਕੇ ਦੇ ਨਾਲ ਮਾਸਟਰ ਗੁਰਬੰਤਾ ਸਿੰਘ ਹੋਰਾਂ ਨੇ ਆਪਣੀ ਤਕਰੀਰ ਕੀਤੀ ਹੈ । ਉਨ੍ਹਾਂ ਨੇ ਹਰੀਜਨਾਂ ਔਰ ਬੈਕਵਰਡ ਜਮਾਤਾਂ ਦੇ ਵਿਚ ਝਗੜਾ ਪਾਉਣ ਵਾਲੀਆਂ ਗੱਲਾਂ ਕੀਤੀਆਂ ਹਨ । ਵਜ਼ੀਰ ਹੋਣ ਦੇ ਨਾਤੇ ਉਨ੍ਹਾਂ ਨੂੰ ਇਸ ਤਰ੍ਹਾਂ ਦੀ ਗਲ ਨਹੀਂ ਸੀ ਕਰਨੀ ਚਾਹੀਦੀ । ਬਠਿੰਡੇ ਦੇ ਵਿਚ ਬੀੜ ਤਲਾ ਦੀ ਜਿਹੜੀ irrigation ਵਾਲਿਆਂ ਦੀ ਜ਼ਮੀਨ ਹੈ ਉਸ ਤੇ ਰਾਏ ਸਿਖ ਬੈਠੇ ਹੋਏ ਹਨ । ਉਹ ਜ਼ਮੀਨ ਉਨ੍ਹਾਂ ਨੂੰ ਦਿੱਤੀ ਜਾਵੇ ਔਰ ਜੇ ਤੁਸੀਂ ਉਸ ਦੀ ਨੀਲਾਮੀ ਕਰਨੀ ਹੈ ਤਾਂ ਤੁਸੀਂ ਜਿਹੜੀ 50 ਫੀ ਸਦੀ ਦੀ ਰਿਆਇਤ ਹਰੀਜਨਾਂ ਲਈ ਰੱਖੀ ਹੋਈ ਹੈ ਉਸ ਦੇ ਵਿਚ ਰਾਏ ਸਿੱਖਾਂ ਨੂੰ ਸ਼ਾਮਿਲ ਕੀਤਾ ਜਾਵੇ ਲੇਕਿਨ ਜੇ ਤੁਸੀਂ ਸਾਨੂੰ other classes ਦੇ ਵਿਚ ਹੀ ਸ਼ੁਮਾਰ ਕਰਨਾ ਹੈ ਤਾਂ ਇਹ ਸਾਡੇ ਨਾਲ ਬੜੀ ਭਾਰੀ ਬੇਇਨਸਾਫੀ ਵਾਲੀ ਗੱਲ ਹੋਵੇਗੀ । ਜੇ ਤੁਸੀਂ ਜ਼ਰੂਰ 50 ਫੀ ਸਦੀ ਹਰੀਜਨਾਂ ਲਈ ਰਖਣੀ ਹੈ ਤਾਂ ਰਾਏ ਸਿੱਖਾਂ ਦੇ ਵਾਸਤੇ 25% ਦੀ ਹੋਰ provision ਕਰੋ । ਮਾਸਟਰ ਜੀ ਨੇ ਜਿਹੜਾ ਇਕ ਤਰਫਾ ਖਿਆਲਾਤ ਦਾ ਇਜ਼ਹਾਰ ਕੀਤਾ ਹੈ ਮੈਂ ਇਸ ਦੀ ਸ਼ਲਾਘਾ ਨਹੀਂ ਕਰਦਾ ।

ਚੇਅਰਮੈਨ ਸਾਹਿਬਾ, ਮੈਂ ਮਨਿਸਟਰ ਸਾਹਿਬ ਅਤੇ ਚੀਫ ਮਨਿਸਟਰ ਸਾਹਿਬ ਦਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਸਾਨੂੰ ਵਾਇਦਾ ਦਿਤਾ ਹੈ ਕਿ ਉਥੇ 10 ਮੀਲ ਦੇ area ਵਿਚ Custodian ਦੀ ਜੋ ਜ਼ਮੀਨ 50 ਅਤੇ 100 ਰੁਪਏ ਫੀ ਏਕੜ ਦੇ ਹਿਸਾਬ ਨਾਲ ਲਈ ਹੈ ਉਥੇ ਦੇ ਰਾਏ ਸਿਖ ਕਾਸ਼ਤਕਾਰਾਂ ਨੂੰ ਦਿਤੀ ਜਾਵੇਗੀ ਤਾਕਿ ਮੁਲਕ ਵਿਚੋਂ ਅਨਾਜ ਦਾ ਸੰਕਟ ਦੂਰ ਹੋਵੇ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ, ਚੇਅਰਮੈਨ ਸਾਹਿਬਾ, ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਵਕਤ ਦਿਤਾ ਹੈ ।

**ਸਰਦਾਰ ਗੁਰਬਚਨ ਸਿੰਘ ਬਾਜਵਾ** (ਸ੍ਰੀ ਗੋਬਿੰਦਪੁਰ) : ਚੇਅਰਮੈਨ ਸਾਹਿਬਾ, ਇਹ ਜੋ resolution ਇਸ ਸਭਾ ਦੇ ਸਾਹਮਣੇ ਪੇਸ਼ ਹੋਇਆ ਹੋਇਆ ਹੈ ਇਸ ਬਾਰੇ ਮਾਸਟਰ ਗੁਰਬੰਤਾ ਸਿੰਘ ਜੀ ਨੇ ਗੌਰਮੇਂਟ ਦੀ ਨੀਅਤ ਦੀ ਤਕਰੀਬਨ ਵਜ਼ਾਹਤ ਕਰ ਦਿਤੀ ਹੈ । ਮੈਂ ਸਮਝਦਾ ਹਾਂ ਕਿ ਨਾ ਇਸ ਸਰਕਾਰ ਦੀ ਨੀਅਤ ਇਸ ਗੱਲ ਦੇ ਹਕ ਵਿਚ ਹੈ ਕਿ ਇਸ ਚੀਜ਼ ਦਾ ਕੋਈ ਆਖਰੀ ਫੈਸਲਾ ਕੀਤਾ ਜਾਵੇ ਅਤੇ ਨਾ ਹੀ ਜਿਤਨੀ ਦੇਰ ਇਸ

ਪਾਰਟੀ ਦੀ ਸਰਕਾਰ ਨੇ ਰਹਿਣਾ ਹੈ ਇਸਦਾ ਫੈਸਲਾ ਹੋਣਾ ਹੈ ਕਿਉਂਕਿ ਸਰਕਾਰ ਨੂੰ ਪਤਾ ਹੈ ਕਿ ਜ਼ਮੀਨ ਬਹੁਤ ਥੋੜੀ ਹੈ ਅਤੇ ਜ਼ਮੀਨ ਲੈਣ ਵਾਲਿਆਂ ਦੀ ਤਾਦਾਦ ਬਹੁਤ ਜ਼ਿਆਦਾ ਹੈ। ਜੇਕਰ ਇਸ ਜ਼ਮੀਨ ਦਾ ਆਖਰੀ ਫੈਸਲਾ ਹੋ ਜਾਵੇ ਤਾਂ ਇਸ ਗੱਲ ਨੂੰ ਇਹ ਸਾਰੇ ਜਾਣਦੇ ਹਨ ਕਿ ਜੋ ਬੁਲ੍ਹ ਲਮਕਦਾ ਨਜ਼ਰ ਆਉਂਦਾ ਹੈ ਉਸਨੂੰ ਲੋਕ ਭੁਲ ਜਾਣਗੇ। ਇਹ ਤਾਂ ਸਰਕਾਰ ਦੇ ਫਾਇਦੇ ਦੀ ਹੀ ਗੱਲ ਹੈ ਕਿ ਇਹ ਬੁਲ੍ਹ ਲਮਕਦਾ ਹੀ ਰਹੇ ਅਤੇ ਖਾਣ ਵਾਲਾ ਇਸ ਦੇ ਆਸਰੇ ਫਿਰਦਾ ਹੀ ਰਹੇ। ਤੇ ਮੇਰੀ ਅਰਜ਼ ਹੈ ਕਿ ਉਹ ਲੋਕ ਜਿਹੜੇ ਬਾਹਰ ਜਾ ਕੇ ਇਨ੍ਹਾਂ ਲੋਕਾਂ ਨੂੰ ਕਹਿੰਦੇ ਹਨ ਕਿ ਅਸੀਂ ਤੁਹਾਨੂੰ ਜ਼ਮੀਨ ਦਲਾਵਾਂਗੇ ਉਨ੍ਹਾਂ ਨੂੰ ਵੀ ਪਤਾ ਹੈ ਕਿ ਜ਼ਮੀਨ ਇਤਨੀ ਹੈ ਹੀ ਨਹੀਂ ਕਿ ਉਹ ਸਾਰਿਆਂ ਨੂੰ ਮਿਲ ਜਾਵੇ ਲੇਕਿਨ ਉਹ ਇਸ ਗੱਲ ਦਾ ਫੈਸਲਾ ਵੀ ਨਹੀਂ ਹੋਣ ਦੇਣਾ ਚਾਹੁੰਦੇ ਕਿਉਂਕਿ ਉਨ੍ਹਾਂ ਨੂੰ ਇਹ ਵੀ ਪਤਾ ਹੈ ਕਿ ਜੇਕਰ ਇਹ ਬੁਲ੍ਹ ਲਮਕਣਾ ਬੰਦ ਹੋ ਗਿਆ ਤਾਂ ਉਨ੍ਹਾਂ ਕੋਲ ਹੋਰ ਕੋਈ device ਨਹੀਂ ਰਹੇਗੀ ਅਤੇ ਉਨ੍ਹਾਂ ਨੂੰ ਹੋਰ ਕੋਈ ਗੱਲ ਕਹਿਣ ਲਈ ਨਹੀਂ ਰਹੇਗੀ। ਇਸ ਲਈ ਇਹ ਪੱਕੀ ਗੱਲ ਸਮਝੋ ਕਿ ਇਹ ਫੈਸਲਾ ਨਹੀਂ ਹੋਵੇਗਾ। ਹਰ ਆਦਮੀ ਜਾਣਦਾ ਹੈ ਕਿ ਇਤਨੀ ਜ਼ਮੀਨ ਹੀ ਕਿਥੇ ਹੈ ਜਿਹੜੀ ਸਾਰਿਆਂ ਹਰੀਜਨਾਂ ਨੂੰ ਮਿਲ ਸਕਦੀ ਹੈ ਪਰ ਇਹ ਸਰਕਾਰ ਦੇ ਫਾਇਦੇ ਦੀ ਗੱਲ ਵੀ ਨਹੀਂ ਕਿ ਇਸ ਗੱਲ ਨੂੰ ਖਤਮ ਕਰ ਦਿਤਾ ਜਾਵੇ। ਇਹ ਠੀਕ ਹੈ ਕਿ 30 ਸਟੈਂਡਰਡ ਏਕੜ ਦੀ ਹਦ ਮੁਕਰਰ ਹੋ ਗਈ ਹੈ ਅਤੇ ਹੁਣ ਇਸਦੇ ਹਕ ਵਿਚ ਜਾਂ ਖਿਲਾਫ ਬੋਲਣ ਦਾ ਕੋਈ ਫਾਇਦਾ ਨਹੀਂ। ਜੋ ਵਾਧੂ ਜ਼ਮੀਨ ਨਿਕਲਣੀ ਹੈ ਉਹ ਵੰਡਣੀ ਹੈ ਅਤੇ ਹੁਣ ਸਵਾਲ ਇਹ ਹੈ ਕਿ ਉਹ ਵੰਡੀ ਕਿਸ ਤਰ੍ਹਾਂ ਜਾਵੇ। ਅਜ ਲੋੜ ਇਸ ਚੀਜ਼ ਦੀ ਹੈ ਕਿ ਹਰ ਕੰਮ ਇਸ ਤਰੀਕੇ ਨਾਲ ਕੀਤਾ ਜਾਵੇ ਜਿਸ ਨਾਲ ਦੇਸ਼ ਨੂੰ ਫਾਇਦਾ ਹੋਵੇ, ਲੋਕਾਂ ਨੂੰ ਫਾਇਦਾ ਹੋਵੇ ਅਤੇ ਸਰਕਾਰ ਨੂੰ ਵੀ ਫਾਇਦਾ ਹੋਵੇ। ਇਹ ਜੋ ਤਜਵੀਜ਼ ਪੇਸ਼ ਕੀਤੀ ਗਈ ਹੈ ਮੈਂ ਸਮਝਦਾ ਹਾਂ ਕਿ ਇਸ ਨਾਲ ਨਾ ਦੇਸ਼ ਨੂੰ, ਨਾ ਲੋਕਾਂ ਨੂੰ ਅਤੇ ਨਾ ਹੀ ਸਰਕਾਰ ਨੂੰ ਕੋਈ ਫਾਇਦਾ ਹੈ। ਚੇਅਰਮੈਨ ਸਾਹਿਬ, ਇਹ ਮਸ਼ਹੂਰ ਕਹਾਵਤ ਹੈ ਕਿ "ਜਿਸਕਾ ਕਾਮ ਉਸੀ ਕੋ ਸਾਜੇ"। ਯਾਨੀ ਜੋ ਆਦਮੀ ਕਿਸੇ ਚੀਜ਼ ਨੂੰ ਪੈਦਾ ਕਰਦਾ ਹੈ ਉਸ ਨੂੰ ਉਸਦੇ ਮੁਤੱਲਕ ਜ਼ਿਆਦਾ ਵਾਕਫੀਅਤ ਹੁੰਦੀ ਹੈ ਅਤੇ ਜੋ ਉਹ ਕੰਮ ਕਰੇਗਾ ਉਹ ਸਹੀ ਤਰੀਕੇ ਦਾ ਕੰਮ ਹੋਵੇਗਾ। ਅਜ ਦੇਸ਼ ਵਿਚ ਜ਼ਰੂਰਤ ਇਸ ਚੀਜ਼ ਦੀ ਹੈ ਕਿ ਜ਼ਮੀਨ ਵਿਚ ਵਧ ਤੋਂ ਵਧ ਪੈਦਾਵਾਰ ਕੀਤੀ ਜਾਵੇ। ਤਾਂ ਸਵਾਲ ਪੈਦਾ ਹੁੰਦਾ ਹੈ ਕਿ ਕੌਣ ਵਧ ਪੈਦਾਵਾਰ ਕਰ ਸਕਦਾ ਹੈ। ਕੀ ਉਹ ਲੋਕ ਜਿਨ੍ਹਾਂ ਦਾ ਹਮੇਸ਼ਾ ਤੋਂ ਜ਼ਮੀਂਦਾਰੀ ਦਾ ਪੇਸ਼ਾ ਰਿਹਾ ਹੈ ਉਹ ਵਧ ਪੈਦਾਵਾਰ ਕਰ ਸਕਦੇ ਹਨ ਜਾਂ ਉਹ ਲੋਕ ਜਿਨ੍ਹਾਂ ਨੂੰ ਪਤਾ ਹੀ ਨਹੀਂ ਕਿ ਹਲ੍ਹ ਕੀ ਹੁੰਦਾ ਹੈ ਵਧ ਪੈਦਾਵਾਰ ਕਰਨਗੇ ? ਫੇਰ ਦੂਜਾ ਸਵਾਲ ਇਹ ਹੈ ਕਿ ਕੀ ਜਿਨ੍ਹਾਂ ਦਾ ਪੇਸ਼ਾ ਜ਼ਮੀਨ ਕਮਾਉਣਾ ਹੈ ਉਨ੍ਹਾਂ ਦੇ ਪਾਸ ਇਤਨੀ ਜ਼ਮੀਨ ਹੈ ਜਿਸਨੂੰ ਕਿ ਸਰਕਾਰ ਸਮਝਦੀ ਹੈ ਕਿ ਉਨ੍ਹਾਂ ਦੀ ਰੋਜ਼ੀ ਲਈ ਕਾਫੀ ਹੈ ? ਜੇਕਰ ਨਹੀਂ ਸਮਝਦੀ ਹੈ ਤਾਂ ਇਕ ਦੋ ਜਾਂ ਤਿੰਨ ਏਕੜ ਜ਼ਮੀਨ ਹਰੀਜਨਾਂ ਨੂੰ ਜਿਨ੍ਹਾਂ ਦਾ ਇਹ ਪੇਸ਼ਾ ਹੀ ਨਹੀਂ ਮਹਜ਼ ਇਸ ਲਈ ਦੇ ਦੇਣਾ ਕਿ ਜਟ ਜ਼ਮੀਂਦਾਰ ਨੂੰ ਫਾਇਦਾ ਨਹੀਂ ਦੇਣਾ ਜੋ ਕਿ ਵਧ ਪੈਦਾ ਕਰ ਸਕਦਾ ਹੈ। ਮੈਂ ਸਮਝਦਾ ਹਾਂ ਇਸ ਨਾਲ ਨਾ ਹਰੀਜਨਾਂ ਅਤੇ ਨਾ ਦੇਸ਼ ਨੂੰ ਕੋਈ ਫਾਇਦਾ ਹੋਵੇਗਾ। ਚੇਅਰਮੈਨ ਸਾਹਿਬਾ, ਮੈਨੂੰ ਇਸ ਸਿਲਸਿਲੇ ਵਿਚ ਮਿਸਾਲ ਯਾਦ ਆ ਗਈ ਹੈ। ਕਿਸੇ ਪਿੰਡ ਵਿਚ ਕਿਸੇ ਜਟ ਕੋਲ ਘੋੜੀ ਸੀ ! ਸੜਕ ਦੇ ਕੰਢੇ ਇਕ ਹਰੀਜਨ ਦਾ ਘਰ ਸੀ ਅਤੇ ਉਹ

[ਸਰਦਾਰ ਗੁਰਬਚਨ ਸਿੰਘ ਬਾਜਵਾ]

ਜਟ ਘੋੜੀ ਤੇ ਚੜ੍ਹ ਕੇ ਉਸ ਰਸਤੇ ਰੋਜ਼ ਲੰਘਦਾ ਸੀ । ਉਹ ਹਰੀਜਨ ਕਹਿਣ ਲਗਾ ਕਿ ਜਟ ਹੀ ਕਿਉਂ ਘੋੜੀ ਤੇ ਚੜ੍ਹ ਕੇ ਜਾਂਦਾ ਹੈ ਅਸੀਂ ਕਿਉਂ ਨਾ ਘੋੜੀ ਲਈਏ । ਉਸਦੇ ਕੋਲ ਮਝ ਸੀ ਅਤੇ ਉਨ੍ਹਾਂ ਨੇ ਘਰ ਵਿਚ ਫੈਸਲਾ ਕੀਤਾ ਕਿ ਮਝ ਵੇਚ ਕੇ ਘੋੜੀ ਲੈ ਲਉ ਅਤੇ ਲੈ ਲਈ। ਘੋੜੀ ਲੈਣ ਤੋਂ ਬਾਅਦ ਫੇਰ ਅਕਲ ਠਿਕਾਣੇ ਆਈ ਅਤੇ ਕਹਿਣ ਲੱਗਾ—

'ਮਝ ਵੇਚ ਕੇ ਘੋੜੀ ਲਈ,
ਦੁਧ ਪੀਣ ਤੋਂ ਗਏ ਲਿਦ ਸੁਟਣੀ ਪਈ ।'

(ਹਾਸਾ) ਇਸ ਲਈ ਜਿਨ੍ਹਾਂ ਨੇ ਕਦੇ ਜ਼ਮੀਨ ਵਾਹੀ ਨਹੀਂ, ਹਲ ਕਦੇ ਪਕੜਿਆ ਨਹੀਂ, ਉਨ੍ਹਾਂ ਨੂੰ ਜ਼ਮੀਨ ਦੇ ਦੇਣਾ ਠੀਕ ਕੰਮ ਨਹੀਂ । ਉਨ੍ਹਾਂ ਨੂੰ ਹੋਰ ਕੋਈ ਕੰਮ ਦਸੋ ਤੇ ਦਿਉ । ਚੇਅਰਮੈਨ ਸਾਹਿਬਾ, ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਜੇਕਰ ਬੁਰਾ ਨਾ ਸਮਝੋ । ਹਰੀਜਨ ਕਾਫ਼ੀ ਤਾਦਾਦ ਵਿਚ ਅਜਿਹੇ ਹਨ ਜੋ ਜੁਤੀਆਂ ਬਣਾਉਣ ਦਾ ਕੰਮ ਕਰਦੇ ਹਨ ਅਤੇ ਸ਼ੁਰੂ ਤੋਂ ਇਹ ਕੰਮ ਕਰਦੇ ਆ ਰਹੇ ਹਨ । ਕਦੇ ਕਿਸੇ ਨੇ ਇਹ ਮੰਗ ਨਹੀਂ ਕੀਤੀ ਕਿ ਜਿਤਨੀਆਂ ਜੁਤੀਆਂ ਬਣਾਉਣ ਦੀਆਂ ਫੈਕਟਰੀਆਂ ਹਨ ਉਹ ਹਰੀਜਨਾਂ ਨੂੰ ਦੇ ਦਿਉ ਜਿਥੇ ਕਿ ਉਹ ਆਪਣੀ ਅਸਲੀ skill ਦਸ ਸਕਦੇ ਹਨ ਅਤੇ ਕੋਈ ਫਾਇਦੇ ਦਾ ਕੰਮ ਕਰ ਸਕਦੇ ਹਨ । ਇਸੇ ਤਰ੍ਹਾਂ ਬੇਸ਼ੁਮਾਰ ਹਰੀਜਨ ਕਪੜਾ ਬੁਣਨ ਦਾ ਕੰਮ ਕਰਦੇ ਹਨ। ਕਿਸੇ ਵੇਖਿਆ ਹੈ ਕਿ ਕੋਈ textile mill ਵੀ ਹਰੀਜਨਾਂ ਦੀ ਹੈ ਜਿਥੇ ਕਿ ਉਹ ਬਾਕੀਆਂ ਨਾਲੋਂ ਚੰਗਾ ਕੰਮ ਕਰ ਸਕਦੇ ਹਨ ਅਤੇ ਜਿਹੜਾ ਕਿ ਉਨ੍ਹਾਂ ਦਾ ਪੇਸ਼ਾ ਹੈ ? ਪਰ ਇਹ ਮਿਲਾਂ ਤੇ ਫੈਕਟਰੀਆਂ ਦੇਣ ਦਾ ਕਦੇ ਸਵਾਲ ਪੈਦਾ ਨਹੀਂ ਹੋਇਆ । ਹੋਵੇ ਕਿਸ ਤਰ੍ਹਾਂ ਜਿਹੜੇ ਉਨ੍ਹਾਂ ਦੇ ਮਾਲਿਕ ਨੇ ਉਹ ਲਾਗੇ ਨਹੀਂ ਲਗਣ ਦਿੰਦੇ । ਮੈਂ ਕਹਿੰਦਾ ਹਾਂ ਕਿ ਜੇਕਰ ਉਨ੍ਹਾਂ ਨੂੰ ਉਨ੍ਹਾਂ ਵਿਚ ਹਿਸੇਦਾਰ ਬਣਾ ਦਿਉ ਤਾਂ ਉਹ ਬਜਾ ਤੌਰ ਤੇ ਦੇਸ਼ ਦਾ ਤੇ ਆਪਣਾ ਫਾਇਦਾ ਕਰਨਗੇ ਕਿਉਂਕਿ ਉਹ ਇਹ ਕੰਮ ਹਮੇਸ਼ਾ ਤੋਂ ਹੀ ਕਰਦੇ ਆ ਰਹੇ ਹਨ। ਲੇਕਿਨ ਨਾ ਹਰੀਜਨਾਂ ਨੂੰ ਨਾ ਸਰਕਾਰ ਨੂੰ ਕਦੇ ਇਹ ਖਿਆਲ ਆਇਆ ਕਿ ਇਨ੍ਹਾਂ ਚੀਜ਼ਾਂ ਵਿਚ ਹਰੀਜਨਾਂ ਨੂੰ ਹਿਸਾ ਮਿਲੇ ਅਤੇ ਉਹ ਮਾਲਿਕ ਬਣਨੇ ਚਾਹੀਦੇ ਹਨ । ਇਹ ਗੱਲ ਕੋਈ ਨਹੀਂ ਆਖਦਾ ਕਿਉਂਕਿ ਜਟ ਜ਼ਮੀਂਦਾਰ ਜੋ ਗਾਲ੍ਹਾਂ ਕਢਣ ਲਈ ਮਿਲਿਆ ਹੋਇਆ ਹੈ । ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਉਹ ਦੇਸ਼ ਦੀ ਬਹੁਤ ਸੇਵਾ ਕਰ ਸਕਦੇ ਹਨ । ਪਰ ਇਹ ਗੱਲ ਕੋਈ ਨਹੀਂ ਕਰਦਾ ਅਤੇ ਖਾਹ ਮਖਾਹ ਜ਼ਮੀਨ ਜ਼ਮੀਨ ਦੀ ਰਟ ਹੀ ਲਾਈ ਜਾ ਰਹੀ ਹੈ । ਮੈਂ ਇਸ ਗੱਲ ਦੇ ਖਿਲਾਫ ਨਹੀਂ ਕਿ ਜ਼ਮੀਨ ਨਾ ਦਿਉ । ਮੈਂ ਵੀ ਕਹਿੰਦਾ ਹਾਂ ਕਿ ਹਰੀਜਨਾਂ ਨੂੰ ਵਧ ਤੋਂ ਵਧ ਜ਼ਮੀਨ ਦਿਉ ਲੇਕਿਨ ਸਵਾਲ ਇਹ ਹੈ ਕਿ ਕੀ ਉਹ ਇਹ ਕੰਮ ਕਰ ਸਕਦੇ ਹਨ । ਜਿਸ ਨੇ ਕਦੇ ਹਲ ਨਹੀਂ ਫੜਿਆ ਉਹ ਕੀ ਵਾਹੀ ਕਰੇਗਾ ਤੇ ਪੈਦਾਵਾਰ ਕਰੇਗਾ । ਫੇਰ ਤੁਹਾਡੇ ਕੋਲ ਜ਼ਮੀਨ ਕਿੰਨੀ ਕੁ ਹੈ ਜਿਹੜੀ ਦੇਣਾ ਚਾਹੁੰਦੇ ਹੋ । ਕਿਸੇ ਨੂੰ ਦੋ ਚਾਰ ਏਕੜ ਜ਼ਮੀਨ ਦੇ ਕੇ ਕਹਿਣਾ ਕਿ ਉਹ ਆਪਣੇ ਟੱਬਰ ਦੀ ਰੋਟੀ ਕਮਾ ਲਵੇ ਗਲਤ ਗੱਲ ਹੈ ਅਤੇ ਨਾਮੁਮਕਿਨ ਹੈ । ਮਾਸਟਰ ਗੁਰਬੰਤਾ ਸਿੰਘ ਜੀ ਕਹਿਣ ਲਗੇ ਫਲਾਂ ਜਗ੍ਹਾ ਹਰੀਜਨਾਂ ਨੂੰ ਜ਼ਮੀਨ ਖਰੀਦ ਕੇ ਦਿੱਤੀ ਹੈ । ਉਹ ਜ਼ਮੀਨ ਕਿਨ੍ਹਾਂ ਕੋਲੋਂ ਖਰੀਦੀ ਹੈ? 30 ਸਟੈਂਡਰਡ ਏਕੜ ਤੋਂ ਵਧ ਵਾਲਿਆਂ ਕੋਲੋਂ ਖਰੀਦੀ ਹੈ ਜਾਂ ਘਟ ਵਾਲਿਆਂ ਕੋਲੋਂ ਖਰੀਦੀ ਹੈ ਅਤੇ ਜ਼ਮੀਨ ਦੀ ਕੀਮਤ ਘਟ ਦਿਤੀ ਹੈ ਜਾਂ ਵਧ ਦਿਤੀ ਹੈ ਅਤੇ ਜੇਕਰ ਵਧ ਦਿਤੀ ਹੈ ਤਾਂ ਉਸਦਾ ਫ਼ਾਇਦਾ ਕਿਸ ਨੂੰ ਹੋਇਆ ਹੈ । ਜਿਨ੍ਹਾਂ ਕੋਲੋਂ ਖਰੀਦੀ ਹੈ ਯਕੀਨਨ ਉਨ੍ਹਾਂ

ਕੋਲ 30 ਏਕੜ ਤੋਂ ਵਧ ਸੀ। ਉਨ੍ਹਾਂ ਦੀ ਜ਼ਮੀਨ ਤਾਂ ਐਵੇਂ ਹੀ ਜਾ ਰਹੀ ਸੀ। ਉਨ੍ਹਾਂ ਨੂੰ ਤਾਂ ਫਾਇਦਾ ਹੋ ਗਿਆ ਕਿਉਂ ਜੋ ਉਨ੍ਹਾਂ ਪੈਸੇ ਖਰੇ ਕਰ ਲਏ ਅਤੇ ਰੁਲੀ ਖੁਲੀ ਜ਼ਮੀਨ ਦੇ ਦਿਤੀ। ਉਹ ਚੰਗੀ ਨਹੀਂ ਹੈ। ਤੁਸੀਂ ਕੀ ਖਿਆਲ ਕਰਦੇ ਹੋ ਕਿ ਉਹ ਜ਼ਮੀਨ ਜੇਕਰ ਗਰੀਬ ਹਰੀਜਨਾਂ ਨੂੰ ਲੈ ਕੇ ਦੇ ਦਿਉਗੇ ਤਾਂ ਉਸ ਤੋਂ ਵਧ ਪੈਦਾਵਾਰ ਕਰ ਲੈਣਗੇ। ਇਹ ਨਾਮੁਮਕਿਨ ਗੱਲ ਹੈ। ਉਨ੍ਹਾਂ ਕੋਲ ਇਤਨੇ ਜ਼ਰਾਏ ਨਹੀਂ ਅਤੇ ਢੰਗ ਨਹੀਂ। ਇਹ ਗੱਲ ਕਰਨਾ ਕਿ ਜ਼ਮੀਂਦਾਰੇ ਦਾ ਕੰਮ ਹਰ ਕੋਈ ਕਰ ਸਕਦਾ ਹੈ ਗੱਲਤ ਚੀਜ਼ ਹੈ। ਇਹ ਵੀ ਇਕ technical ਚੀਜ਼ ਹੈ (ਘੰਟੀ)। ਚੇਅਰਮੈਨ ਸਾਹਿਬਾ, ਇਕ ਹੋਰ ਗੱਲ ਵੇਖੋ ਕਿ ਜੇਕਰ ਕੋਈ ਜ਼ਮੀਂਦਾਰ ਆ ਜਾਵੇ ਕਿ ਮੈਂ ਭੱਠਾ ਲਾਣਾ ਚਾਹੁੰਦਾ ਹਾਂ ਤਾਂ ਉਸਦੀ ਸੌ ਪੁਛ ਗਿਛ ਹੁੰਦੀ ਹੈ ਕਿ ਦਸ ਤੂੰ ਪਹਿਲਾਂ ਵੀ ਇਹ ਕੰਮ ਕੀਤਾ ਹੈ ਅਤੇ ਕਿਤਨੇ ਅਰਸੇ ਤੋਂ ਇਹ ਕੰਮ ਕਰ ਰਿਹਾ ਹੈਂ। ਜੇ ਉਹ ਜ਼ਮੀਨ ਵੇਚ ਕੇ ਭਾਂਡਿਆਂ ਦੀ ਫੈਕਟਰੀ ਲਾਣੀ ਚਾਹੇ ਤਾਂ ਕਹਿੰਦੇ ਹਨ ਕੀ ਅਗੇ ਇਹ ਕੰਮ ਕੀਤਾ ਹੈ ਜਾਂ ਨਹੀਂ ਅਤੇ ਸੌ ਕਿਸਮ ਦੀ ਜਿਰਹ ਹੁੰਦੀ ਹੈ ਅਤੇ ਤਾਂ ਕਿਤੇ ਉਸ ਨੂੰ ਕੰਮ ਕਰਨ ਦਿਤਾ ਜਾਵੇਗਾ। ਲੇਕਿਨ ਜ਼ਮੀਂਦਾਰੀ ਪੇਸ਼ਾ ਐਸਾ ਹੈ ਜਿਸਨੂੰ ਕਹਿਦੇ ਹਨ ਹਰ ਕੋਈ ਕਰ ਸਕਦਾ ਹੈ। ਵਜ਼ੀਰ ਸਾਹਿਬ ਨੇ ਕਿਹਾ ਨਜ਼ੂਲ ਜ਼ਮੀਨ ਨਹੀਂ ਹੈ ਪਰ ਇਹ ਅਜੇ ਇਹੋ ਗੀਤ ਗਾਈ ਜਾਂਦੇ ਹਨ ਕਿ ਸਾਰੀ ਨਜ਼ੂਲ ਜ਼ਮੀਨ ਸਾਨੂੰ ਦੇ ਦਿਉ। ਦਰਅਸਲ ਇਹ ਜੋ ਕਹਿਣ ਵਾਲੇ ਹਨ ਇਨ੍ਹਾਂ ਨੂੰ ਕਿਸੇ ਨੂੰ ਜ਼ਮੀਨ ਅਜੇ ਮਿਲੀ ਨਹੀਂ ਹੈ ਅਤੇ ਜਦੋਂ ਤਕ ਮਿਲੇਗੀ ਨਹੀਂ ਇਹ ਸ਼ੋਰ ਪਾਈ ਜਾਣਗੇ। ਲੇਕਿਨ ਮੈਂ ਇਨ੍ਹਾਂ ਨੂੰ ਦਸ ਦੇਵਾਂ ਕਿ ਮਿਲੇਗੀ ਨਹੀਂ ਕਿਉਂਕਿ ਜ਼ਮੀਨ ਹੈ ਹੀ ਨਹੀਂ ਅਤੇ ਸਾਰਿਆਂ ਨੂੰ ਮਿਲ ਨਹੀਂ ਸਕਦੀ। ਜੇਕਰ ਇਹ resolution ਪਾਸ ਹੋ ਵੀ ਗਿਆ ਤਾਂ ਮੈਂ ਦਾਵੇ ਨਾਲ ਕਹਿੰਦਾ ਹਾਂ ਕਿ ਇਸ ਤੇ ਅਮਲ ਨਹੀਂ ਹੋਵੇਗਾ ਕਿਉਂਕਿ ਦੇਣਗੇ ਕੀ ਜਦੋਂ ਜ਼ਮੀਨ ਹੀ ਨਹੀਂ। ਅੱਵਲ ਤਾਂ ਇਹ ਪਾਸ ਹੀ ਨਹੀਂ ਹੋਵੇਗਾ ਕਿਉਂਕਿ ਇਹ ਤਾਂ ਸਰਕਾਰ ਦੇ ਫਾਇਦੇ ਦੀ ਹੀ ਗੱਲ ਹੈ ਕਿ ਇਹ ਮਾਮਲਾ indefinite ਰਖਿਆ ਜਾਵੇ ਅਤੇ ਇਹ ਬੁਲ੍ਹ ਲਮਕਦਾ ਹੀ ਰਹੇ।

**ਪੰਡਤ ਰਾਮ ਕਿਸ਼ਨ ਭੜੋਲੀਆਂ** (ਊਨਾ): ਚੇਅਰਮੈਨ ਸਾਹਿਬਾ, ਮੈਂ ਚੰਦ ਤਰਮੀਮਾਂ ਨਾਲ ਇਸ resolution ਦੀ ਤਾਈਦ ਕਰਨ ਲਈ ਖੜ੍ਹਾ ਹੋਇਆ ਹਾਂ। ਹਿੰਦੁਸਤਾਨ ਦੀ ਆਜ਼ਾਦੀ ਦੇ 13 ਸਾਲਾਂ ਬਾਅਦ ਇਹੋ ਜਿਹਾ resolution ਲਿਆਉਣ ਦੀ ਕਿਉਂ ਜ਼ਰੂਰਤ ਮਹਿਸੂਸ ਹੋ ਰਹੀ ਹੈ। ਉਹ ਇਸ ਲਈ ਕਿਉਂਕਿ ਸਾਡਾ ਦੇਸ਼ 80 ਫੀਸਦੀ ਕਿਸਾਨਾਂ ਦਾ ਦੇਸ਼ ਹੈ। ਇਹ agricultural ਦੇਸ਼ ਹੈ ਤੇ ਸਨਅਤੀ ਤੌਰ ਤੇ ਇਸ ਨੇ ਤਰੱਕੀ ਨਹੀਂ ਕੀਤੀ। ਬਾਵਜੂਦ ਜ਼ਰਈ ਦੇਸ਼ ਹੋਣ ਦੇ ਸਾਡੇ ਦੇਸ਼ ਵਿਚ ਅਨਾਜ ਦਾ ਘਾਟਾ ਹੈ। ਮਰਕਜ਼ੀ ਸਰਕਾਰ ਨੇ ਜਿਹੜੀਆਂ ਕਮੇਟੀਆਂ ਬਣਾਈਆਂ ਇਸ ਗੱਲ ਦੀ ਤਹਿਕੀਕਾਤ ਕਰਨ ਲਈ ਕਿ ਸਾਡੇ ਮੁਲਕ ਵਿਚ ਅਨਾਜ ਦੀ ਕਿੰਨੀ ਕਮੀ ਹੈ। ਉਨ੍ਹਾਂ ਨੇ ਆਪਣੀ ਰਿਪੋਰਟ ਵਿਚ ਦਸਿਆ ਕਿ ਅਜ਼ਾਦੀ ਦੇ ਬਾਅਦ ਵੀ ਸਾਡੇ ਦੇਸ਼ ਵਿਚ 20 ਲੱਖ ਟਨ ਦੇ ਕਰੀਬ ਅਨਾਜ ਦਾ ਸਾਲਾਨਾ ਘਾਟਾ ਹੈ। ਅੱਜ ਅਨਾਜ ਦਾ ਘਾਟਾ ਹੋਣ ਕਰਕੇ ਮਹਿੰਗਾਈ ਬਹੁਤ ਵਧ ਗਈ ਹੈ ਅਤੇ ਇਸ ਮਹਿੰਗਾਈ ਦੇ ਕਾਰਨ ਗਰੀਬ ਲੋਕ ਯਾਨੀ ਛੋਟੇ ਦਰਜੇ ਦੇ ਮੁਲਾਜ਼ਮ, ਮਜ਼ਦੂਰ ਤੇ ਮਿਹਨਤ ਕਸ਼ ਤਬਕਾ

[ਪੰਡਤ ਰਾਮ ਕਿਸ਼ਨ ਭੜੋਲੀਆਂ]

ਬਹੁਤ ਮਸੀਬਤ ਦਾ ਸ਼ਿਕਾਰ ਬਣਿਆ ਹੋਇਆ ਹੈ । ਜਦੋਂ ਇਸ ਮਸਲੇ ਤੇ political parties ਵਿਚਾਰ ਕਰਦੀਆਂ ਹਨ ਤਾਂ ਉਨ੍ਹਾਂ ਦੀ ਇਹ ਰਾਏ ਹੁੰਦੀ ਹੈ ਕਿ ਜ਼ਰਈ ਮਸਲੇ ਦਾ ਕੋਈ ਨਾ ਕੋਈ ਹਲ ਕਢਿਆ ਜਾਏ । ਇਹ ਠੀਕ ਹੈ ਕਿ ਹਰ ਪਾਰਟੀ ਆਪਣੇ ਆਪਣੇ ਨਜ਼ਰੀਏ ਨਾਲ ਇਸ ਦਾ ਹਲ ਪੇਸ਼ ਕਰਦੀ ਹੈ । ਅਜ ਸਾਡੇ ਸੂਬੇ ਦੇ ਅੰਦਰ ਇਕ ਮਹਾਨ ਹਸਤੀ ਸ਼੍ਰੀ ਵਿਨੋਬਾ ਭਾਵੇ ਪਦ ਯਾਤਰਾ ਕਰ ਰਹੇ ਹਨ । ਉਹ ਭੂਮੀ ਹੀਨ ਕਿਸਾਨਾਂ ਲਈ ਜ਼ਮੀਨ ਦੀ ਮੰਗ ਕਰ ਰਹੇ ਹਨ । ਇਸੇ ਤਰ੍ਹਾਂ All-India Congress Committee ਨੇ ਵੀ ਪਿਛਲੇ ਸਾਲ ਨਾਗਪੁਰ ਵਿਚ resolution ਪਾਸ ਕੀਤਾ ਸੀ ਕਿ ਇਸ ਮਸਲੇ ਦਾ ਹਲ ਤਲਾਸ਼ ਕੀਤਾ ਜਾਏ ਤਾਂ ਜ਼ਮੀਨ ਉਨ੍ਹਾਂ ਕੋਲ ਰਹੇ ਜਿਹੜੇ ਆਪਣੇ ਹੱਥ ਨਾਲ ਵਾਹੀ ਕਰਦੇ ਹਨ ਯਾਨੀ Land to the tiller । ਇਸੇ ਤਰ੍ਹਾਂ Communist Party ਵੀ ਆਪਣਾ ਨਜ਼ਰੀਆ ਰਖਦੀ ਹੈ ਕਿ ਜ਼ਮੀਨ ਦੇ ਮਸਲੇ ਦਾ ਕੋਈ ਨਾ ਕੋਈ ਹਲ ਤਲਾਸ਼ ਕੀਤਾ ਜਾਏ । ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਆਜ਼ਾਦੀ ਦੇ ਬਾਅਦ ਵੀ ਇਸ ਮਸਲੇ ਦਾ ਕੋਈ ਹਲ ਨਹੀਂ ਢੂੰਡਿਆ ਗਿਆ । ਸਾਡੀ ਪੰਜਾਬ ਸਰਕਾਰ ਨੇ 1950 ਵਿਚ ਪਹਿਲਾਂ ਪਹਿਲ ਜ਼ਮੀਨ ਸੁਧਾਰ ਦਾ ਬਿਲ ਲਿਆਂਦਾ ਸੀ । ਉਹ ਐਕਟ ਬਣਿਆ ਤੇ ਫੇਰ ਉਸ ਦੇ ਬਾਅਦ 1953 ਵਿਚ, ਤੇ ਫੇਰ 1955, 1956 ਤੇ 1958 ਵਿਚ ਇਸ ਸੰਬਧੀ ਕਾਨੂੰਨ ਪਾਸ ਹੋਏ । ਪਰ ਜਿਉਂ ਜਿਉਂ ਇਸ ਦਾ ਇਲਾਜ ਕੀਤਾ ਗਿਆ ਤਿਉਂ ਤਿਉਂ ਮਰਜ਼ ਵਧਦਾ ਗਿਆ । ਮੁਜ਼ਾਰੇ ਲੱਖਾਂ ਦੀ ਤਾਦਾਦ ਵਿਚ ਬੇਦਖਲ ਹੁੰਦੇ ਗਏ । ਮੈਂ ਕਹਾਂਗਾ ਕਿ ਇਹ ਪੰਜਾਬ ਸਰਕਾਰ ਦੀ ਜਾਦੂਗਰੀ ਹੈ ਕਿ ਜ਼ਮੀਨ ਦੀ ਜਿਹੜੀ ਹਦ ਮੁਕੱਰਰ ਕੀਤੀ ਹੈ, ਤੇ ਜਿਹੜੀ ਜ਼ਮੀਨ ਉਸ ਹਦ ਤੋਂ ਬਚ ਗਈ ਹੈ ਉਹ ਅਜੇ ਤਕ ਇਕ ਇੰਚ ਜ਼ਮੀਨ ਵੀ ਮੁਜਾਰਿਆਂ ਨੂੰ ਨਹੀਂ ਮਿਲੀ । ਮੈਂ ਇਸ ਕਾਮਯਾਬੀ ਤੇ ਸਰਕਾਰ ਨੂੰ ਮੁਬਾਰਕਬਾਦ ਦੇਂਦਾ ਹਾਂ (*laughter*) ਕਾਂਗਰਸ ਦੇ ਬੈਂਚਾਂ ਉਤੇ Swatantra Party ਦੇ ਆਦਮੀ ਜਿਹੜੇ fifth columnists ਬਣ ਕੇ ਬੈਠੇ ਹੋਏ ਹਨ ਉਹ ਕਾਮਯਾਬ ਹੋਏ । ਮੈਂ ਉਨ੍ਹਾਂ ਨੂੰ ਵਧਾਈ ਦੇਂਦਾ ਹਾਂ । ਮੇਰੀ ਤਰਮੀਮ ਇਸ resolution ਵਿਚ ਇਹ ਹੈ ਕਿ ਇਥੇ ਸਰਦਾਰ ਗੁਰਬੰਤਾ ਸਿੰਘ ਨੇ ਫਖਰੀਆ ਲਹਿਜੇ ਵਿਚ ਕਿਹਾ ਕਿ ਇਸ resolution ਦਾ ਇਕ ਹਿੱਸਾ ਇਹ ਹੈ ਕਿ nazool land ਜੋ ਹੈ ਉਹ ਹਰੀਜਨਾਂ ਨੂੰ ਦਿਤੀ ਜਾਏ । ਉਹ ਪਹਿਲੇ ਹੀ ਦੇ ਚੁਕੇ ਹਾਂ । 45,000 ਏਕੜ ਜ਼ਮੀਨ ਸੀ ਉਹ ਵੰਡ ਚੁਕੇ ਹਾਂ । ਮੈਨੂੰ ਅਫਸੋਸ ਹੈ ਕਿ ਇਸ ਵੇਲੇ ਸਰਦਾਰ ਗੁਰਬੰਤਾ ਸਿੰਘ ਹਾਊਸ ਵਿਚ ਨਹੀਂ ਬੈਠੇ ਹੋਏ, ਨਹੀਂ ਤਾਂ ਮੈਂ ਉਨ੍ਹਾਂ ਨੂੰ challenge ਕਰ ਕੇ ਪੁਛਦਾ, ਹਾਊਸ ਨੂੰ ਪਤਾ ਲਗਦਾ, ਬਾਹਰ ਵੀ ਜਨਤਾ ਨੂੰ ਪਤਾ ਲਗਦਾ । ਹਕੀਕਤ ਇਹ ਹੈ ਕਿ ਜਦੋਂ ਮੁਰਬਾਬੰਦੀ ਪੈਪਸੂ ਵਿਚ ਹੋਈ ਹੁਸ਼ਿਆਰ ਲੋਕਾਂ ਨੇ ਜਿਨ੍ਹਾਂ ਦਾ ruling party ਨਾਲ ਤਾਲੁਕ ਸੀ ਮਾਲ ਦੇ ਮਹਿਕਮੇ ਨਾਲ ਮਿਲ ਕੇ ਤੇ ਹੇਰਾ ਫੇਰੀ ਕਰ ਕੇ ਚੰਗੀ nazool land ਆਪਣੇ ਕਬਜ਼ੇ ਵਿਚ ਕਰ ਲਈ ਤੇ ਜਿਹੜੀ ਕਲਰ ਜ਼ਮੀਨ ਸੀ ਉਹ ਸੋਸਾਇਟੀਆਂ ਪਾਸ ਪਹੁੰਚ ਗਈ । ਦੂਜੀ ਗੱਲ ਇਹ ਹੈ ਕਿ ਜਿਹੜੀ ਨਜ਼ੂਲ ਜ਼ਮੀਨ ਹੈ ਉਹ ਸਾਰੀ ਦੀ ਸਾਰੀ 45,000 ਏਕੜ ਹਰੀਜਨਾਂ ਨੂੰ ਵੰਡ ਦਿਤੀ । ਹਕੀਕਤ ਇਹ ਨਹੀਂ । ਉਹ ਇਸ ਦੇ ਬਿਲਕੁਲ ਉਲਟ ਹੈ । ਬਹੁਤ ਸਾਰੀ ਜ਼ਮੀਨ ਫੌਜੀਆਂ ਨੂੰ ਦਿਤੀ ਗਈ । ਮੈਂ ਇਸ ਦੀ ਮੁਖਾਲਫਤ ਨਹੀਂ ਕਰਦਾ ਕਿ ਇਹ ਜ਼ਮੀਨ ਉਨ੍ਹਾਂ ਨੂੰ ਕਿਉਂ ਦਿਤੀ ਗਈ । ਫੌਜੀ ਸਾਡੇ ਦੇਸ਼ ਦੀ ਹਿਫਾਜ਼ਤ ਕਰਦੇ ਹਨ । ਮੈਂ

ਉਸ ਜ਼ਮੀਨ ਦਾ ਜ਼ਿਕਰ ਕਰ ਰਿਹਾ ਹਾਂ ਜਿਸ ਦਾ ਦਾਵਾ ਵਜ਼ੀਰ ਸਾਹਿਬ ਨੇ ਕੀਤਾ ਹੈ ਅਰਥਾਤ ਚਿਆਲਪੁਰ, ਸੋਢੀਆਂ ਖਾਸ ਤੇ ਬਨੂਟ ਪਿੰਡ ਵਿਚ । ਤੀਜੀ ਗੱਲ ਇਹ ਹੈ ਕਿ ਬਹੁਤ ਸਾਰੀ ਜ਼ਮੀਨ ਉਹ ਹੈ ਜੋ Societies ਦੇ ਕਬਜ਼ੇ ਵਿਚ ਨਹੀਂ ਆਈ । ਇਸ ਲਈ ਪਹਿਲੀ ਗੱਲ ਇਹ ਹੈ ਕਿ ਉਨ੍ਹਾਂ ਨੂੰ ਜ਼ਮੀਨਾਂ ਦਾ ਕਬਜ਼ਾ ਦਵਾਇਆ ਜਾਏ । ਜ਼ਮੀਨਾਂ ਵਾਸਤੇ ਚੰਗਾ ਬੀ ਦਿਤਾ ਜਾਏ, ਚੰਗੀ ਖਾਦ ਦਿਤੀ ਜਾਏ, modern ਔਜ਼ਾਰ ਦਿਤੇ ਜਾਣ ਤੇ ਉਨ੍ਹਾਂ ਨੂੰ ਬਗੈਰ ਸੂਦ ਦੇ ਕਰਜ਼ੇ ਦਿਤੇ ਜਾਣ । ਇਸ ਤਰ੍ਹਾਂ ਨਾਲ ਉਨ੍ਹਾਂ ਦੀ ਭਲਾਈ ਹੋ ਸਕਦੀ ਹੈ । ਨਾਮ ਨਿਹਾਦ-fake societies ਬਣਾ ਕੇ ਪਖੰਡ ਰਚਾਇਆ ਹੈ । ਇਸ ਨਾਲ ਕੋਈ ਫਾਇਦਾ ਨਹੀਂ ਹੋਣ ਲਗਾ ਤੇ ਨਾ ਹੀ production ਵਧੇਗੀ । ਇਸ ਤਰ੍ਹਾਂ ਕੋਈ ਮਕਸਦ ਨਹੀਂ ਹਲ ਹੋਣ ਲਗਾ ।

ਫੇਰ, ਚੇਅਰਮੈਨ ਸਾਹਿਬਾ, ਇਸ resolution ਵਿਚ ਇਕ ਕਮਜ਼ੋਰੀ ਹੈ । ਇਸ ਵਿਚ ਕਿਹਾ ਗਿਆ ਹੈ ਕਿ ਸਾਰੀਆਂ ਪਿਛੜੀਆਂ ਹੋਈਆਂ ਜਿਹੜੀਆਂ ਜਮਾਤਾਂ ਹਨ ਉਨ੍ਹਾਂ ਨੂੰ ਜ਼ਮੀਨ ਦਿਤੀ ਜਾਏ । ਇਹ ਮੁਤਾਲਬਾ ਮੈਂ ਦਰੁਸਤ ਨਹੀਂ ਸਮਝਦਾ । ਅੱਜ ਪੰਜਾਬ ਦੇ ਅੰਦਰ ਤਕਰੀਬਨ 32, 33 ਜਾਤੀਆਂ ਪਿਛੜੀਆਂ ਹੋਈਆਂ ਕਰਾਰ ਦਿਤੀਆਂ ਜਾ ਚੁਕੀਆਂ ਹਨ । ਉਨ੍ਹਾਂ ਵਿਚ ਬਹੁਤ ਸਾਰੇ ਆਦਮੀ ਅਜਿਹੇ ਹਨ ਜੋ ਜ਼ਮੀਨ ਦਾ ਕੰਮ ਕਰਨਾ ਨਹੀਂ ਜਾਣਦੇ । ਜ਼ਮੀਨ ਕੋਈ rubber ਨਹੀਂ ਜਿਹੜਾ ਵਧਾਇਆ ਜਾ ਸਕੇ । ਤਾਂ ਪਹਿਲੀ ਗੱਲ ਇਹ ਹੈ ਕਿ ਜ਼ਮੀਨ ਕਿਥੋਂ ਲਈ ਜਾਏ । ਇਕ ਤਾਂ ਨਜ਼ੂਲ ਜ਼ਮੀਨ ਜੋ ਪੰਜਾਬ ਸਰਕਾਰ ਨੇ ਮਰਕਜ਼ੀ ਸਰਕਾਰ ਤੋਂ ਹਾਸਲ ਕੀਤੀ ਹੈ, ਉਸ ਜ਼ਮੀਨ ਵਿਚ ਉਹ ਕਾਬਲੇ ਕਾਸ਼ਤ ਬੰਜਰ ਜ਼ਮੀਨ ਸ਼ਾਮਲ ਕਰਨੀ ਚਾਹੀਦੀ ਹੈ ਜੋ ਪੰਜਾਬ ਸਰਕਾਰ ਕੋਲ ਹੈ । ਦੂਜੇ ਜਿਹੜੀ permissible limit ਤੋਂ ਫਾਲਤੂ ਜ਼ਮੀਨ ਹੈ ਉਹ ਹਾਸਲ ਕਰਨੀ ਚਾਹੀਦੀ ਹੈ । ਇਹ ਸਾਰੀਆਂ ਜ਼ਮੀਨਾਂ ਲੈ ਕੇ ਜਰਈ ਮਜ਼ਦੂਰਾਂ ਵਿਚ ਵੰਡਣੀਆਂ ਚਾਹੀਦੀਆਂ ਹਨ ਜਿਹੜੇ ਖੇਤੀ ਬਾੜੀ ਦਾ ਕੰਮ ਕਰਦੇ ਹਨ ਜਾਂ ਉਨ੍ਹਾਂ ਮੁਜ਼ਾਰਿਆਂ ਨੂੰ ਦਿਤੀਆਂ ਜਾਣੀਆਂ ਚਾਹੀਦੀਆਂ ਹਨ ਜਿਹੜੇ ਮੁਜ਼ਾਰੇ ਬੇਦਖਲ ਹੋ ਚੁਕੇ ਹਨ ਜਾਂ ਅਗੋਂ ਬੇਦਖਲ ਹੋਣੇ ਹਨ । ਇਹ ਜ਼ਮੀਨ ਗਰੀਬ ਕਿਸਾਨਾਂ ਨੂੰ ਦਿਤੀ ਜਾਏ ।

ਇਸ ਦਾ ਨਤੀਜਾ ਇਹ ਹੋਏਗਾ ਕਿ ਜਿਹੜੇ ਲੋਕ ਕੰਮ ਕਰਦੇ ਹਨ ਯਾ ਕਰਨਾ ਚਾਹੁੰਦੇ ਹਨ ਅਤੇ ਜਿਹੜੇ ਸ਼ੌਕ ਨਾਲ ਕੰਮ ਕਰ ਸਕਣਗੇ ਇਹ ਜ਼ਮੀਨ ਉਨ੍ਹਾਂ ਦੇ ਹਵਾਲੇ ਹੋਣੀ ਚਾਹੀਦੀ ਹੈ ਤਾਕਿ ਸਾਡੇ ਸੂਬੇ ਦੀ ਤਰੱਕੀ ਹੋ ਸਕੇ । ਜੇ ਇਸ ਤੇ ਅਮਲ ਨਹੀਂ ਕੀਤਾ ਜਾਂਦਾ ਤਾਂ ਸਾਡਾ ਸੂਬਾ ਤਰੱਕੀ ਨਹੀਂ ਕਰ ਸਕਦਾ । ਇਸ ਦੇ ਲਈ ਮੈਂ ਚੰਦ ਤਜਵੀਜ਼ਾਂ ਰੱਖਣੀਆਂ ਚਾਹੁੰਦਾ ਹਾਂ ਕਿਉਂਕਿ ਮੈਨੂੰ ਡਰ ਹੈ ਕਿ ਫੇਰ ਚੇਅਰਮੈਨ ਸਾਹਿਬਾ ਘੰਟੀ ਨਾ ਬਜਾ ਦੇਣ ਤੇ ਮੇਰਾ ਵਕਤ ਮੁੱਕ ਜਾਏ । ਇਸ ਲਈ ਮੈਂ ਜਲਦੀ ਜਲਦੀ ਆਪਣੀਆਂ ਤਜਵੀਜ਼ਾਂ ਆਪਣੇ ਰੈਵਿਨਿਊ ਮਨਿਸਟਰ ਸਾਹਿਬ ਅੱਗੇ ਰੱਖਣੀਆਂ ਚਾਹੁੰਦਾ ਹਾਂ । ਮੈਨੂੰ ਯਕੀਨ ਹੈ ਕਿ ਇਹ ਰੈਜ਼ੋਲਿਊਸ਼ਨ talk out ਹੋਣਾ ਹੈ ਅਤੇ ਇਹ ਪਾਸ ਨਹੀਂ ਹੋਣਾ । ਅਗਰ ਮੇਰੀਆਂ ਤਜਵੀਜ਼ਾਂ ਦਰੁਸਤ ਹਨ, ਅਗਰ ਮੇਰੀਆਂ ਤਜਵੀਜ਼ਾਂ ਜ਼ਰਈ ਮਸਲੇ ਦਾ ਹਲ ਪੇਸ਼ ਕਰਦੀਆਂ ਹਨ, ਅਗਰ ਮੇਰੀਆਂ ਤਜਵੀਜ਼ਾਂ ਸੂਬੇ ਦੀ ਤਰੱਕੀ ਲਈ ਅਗਾਂਹ ਵਧੂ ਕਦਮ ਸਾਬਤ ਹੋ ਸਕਦੀਆਂ ਹਨ ਤਾਂ ਘਰ ਜਾ ਕੇ, ਕੋਠੀਆਂ ਵਿਚ

[ਪੰਡਤ ਰਾਮ ਕਿਸ਼ਨ ਭੜੋਲੀਆਂ]

ਮੁਜ਼ਾਰਿਆਂ ਨਾਲ, ਪੰਜਾਬ ਦੀ ਮਿਹਨਤ ਕਸ਼ ਜਨਤਾ ਨਾਲ ਮਜ਼ਾਕ ਕਰਨਾ ਹੈ। ਲੇਕਿਨ ਏਸ ਮਜ਼ਾਕ ਦਾ ਕੋਈ ਫਾਇਦਾ ਨਹੀਂ। ਜੇ ਇਹ ਮਸਲਾ ਇਸ ਅਸੈਂਬਲੀ ਵਿਚ ਹਲ ਨਹੀਂ ਕਰੋਗੇ ਤਾਂ ਇਹ ਖੇਤਾਂ ਵਿਚ ਹਲ ਹੋਏਗਾ।

**श्री रण सिंह** (थानेसर—रिजर्वड) : चेयरमैन साहिबा, जो resolution इस वक्त असेम्बली के सामने है मैं इसकी बिल्कुल सराहना नहीं करूंगा, बल्कि इसकी मुखालिफत करने के लिए खड़ा हुआ हूं। इस resolution में यह मांग की गई है कि surplus land नजूल land जो ज़मीन Land Utilization Act के तहत acquire की गई है और जो भी दूसरी ज़मीन गवर्नमैंट के पास है वह हरिजनों, landless tenants ejected tenants और जो intending cultivators हैं उनको दी जाए। मैं नहीं समझता कि इस तरह के जो resolutions लाए जाते हैं, उन्हें move करने वालों के दिलों में हरिजनों के लिए कहां तक हमदर्दी और सच्चाई है। मैं समझता हूं कि असल में इस Resolution के द्वारा इन पिछड़े लोगों के साथ ज्यादती की गई है, मज़ाक किया गया है, धोका किया गया है। इसमें कोई शक नहीं कि इस असेम्बली में हमारे Opposition के दोस्त और कांग्रेस पार्टी की तरफ से भी कुछ दोस्त गरीब हरिजनों, landless tenants और छोटे cultivators के साथ रोज़ाना मजाक करते है। बात बात में हरिजनों का नाम लेकर कभी कहा जाता है कि उनको ज़मीन दो कभी कहा जाता है कि उनको फलां tax मुआफ करो। लेकिन असल में अगर उन्हें कुछ मिलता है तो कांग्रेस हकूमत से ही मिलता है वरना इन साथियों से तो हरिजनों को कोई उम्मीद नहीं हो सकती जिनका मनशा इस किस्म के resolution लाकर सिर्फ उनके साथ मज़ाक और धोका करने का ही होता है।

इस resolution की मुखालिफत करते हुए मैं आप को एक मिसाल भी देना चाहता हूं। एक समय की बात है कि किसी गांव में चार पड़ोसियों ने एक कुतिया मोल ली—और वह ली खेतों की रखवाली करने के लिए। उसका यह हाल होता कि जब जिसको ज़रूरत पड़ती उसे "तोए तोए" करके और रोटी का टुकड़ा दिखा कर अपने खेत में बुला लेता। और खेत की रखवाली करवाता। कभी एक बुला लेता और कभी दूसरा और इसी तरह रोटी का टुकड़ा दिखा कर कभी तीसरा बुला लेता और कभी चौथा। इस तरह वह कुतिया इधर से उधर और उधर से इधर भटकती रहती। मैं समझता हू, चेयरमैन साहिबा, कि हरिजनों का भी ठीक इस वक्त यही हाल है। कभी चौधरी धर्म सिंह राठी और कभी दूसरे साथी हरिजनों और गरीब मुजारों के साथ इसी तरह का मजाक करते हैं। बाहर से तो ऐसे resolution से ऐसा मालूम होता है कि हरिजनों के यह सब से ज्यादा हमदर्द हैं लेकिन असल में बात उलटी होती है, हरिजनों का नाम लेकर यह अपना political stunt खड़ा करते हैं वरना सब को पता है कि सीरियों और agricultural मजदूरों के साथ यह लोग किस किस्म का सलूक करते हैं। ज़मींदार लोग अपने खेतों पर बिजाई और दूसरी कमाई के लिए

सीरी लगाते हैं तो क्या करते हैं? उनका एकाध सीरी होता है जिस के साथ यह बिजाई से पहले settlement कर लेते हैं। उसके साथ यह फैसला किया जाता है कि साल के आखिर में तुम्हें उपज का इतना हिस्सा मिलेगा। इसके बाद उसे चार पांच सौ रुपया कर्ज़ या पेशगी का लालच देकर उसको वह दे देते हैं और वह उन के काम में लग जाता है। दर असल उसका settlement तो खेत के काम के लिए होता है लेकिन काम उससे बेगार में कई किस्म का और भी लिया जाता है। वह बेचारा गरीब होता है, पैसे की उसे ज़रूरत होती है इसलिए ज़रा भी चूंचड़ां नहीं कर सकता। उस से ही नहीं उसके सारे कुनबे से फिर यह बड़े ज़मीदार मुफ्त में काम करवाना शुरू कर देते हैं। उसके लड़को से मवेशियों को चारा डलवाते हैं, उसकी स्त्री को कपास चुनने पर लगा देते हैं, किसी को मकान की चुनाई पर लगा देते हैं और इस तरह से उसकी गुरबत का नाजायज फायदा उठा कर उन को तंग किया जाता है। साल के आखिर में बटाई का पांचवें या छटे हिस्से का लालच देकर सारा साल उस आदमी को और उसके कुनबे के members को मजदूरी के काम पर लगाए रखते हैं। और आखिर में होता क्या है? जो उसका हिस्सा निकलता है वह उस रुपए के सूद की शक्ल में ही पूरा कर लेते हैं और जो मूल कर्ज़ दिया होता है वह उसके नाम उसी तरह पड़ा रहता है और इस तरह वह गरीब इस शिकंजे में जकड़ दिया जाता है। उसको यह सारा काम करना पड़ता है क्योंकि वह लाचार है, गरीब है और उसे माली इमदाद की ज़रूरत है, बहरहाल, मैं अर्ज़ यह कर रहा था कि यह resolution भी उन को धोका देने वाला ही है। हम इसकी किसी हालत में सराहना नहीं कर सकते। यह जो रैजोल्यूशन सरदार नरिंजन सिंह ने पेश किया है या जो राठी साहिब और दूसरे भाई हरिजनों को फुसलाने वाली बातें करते हैं मैं बता देना चाहता हूं कि उन की बातों में आकर, उनके धोके में आकर हरिजन अपने सही रास्ते को छोड़ने वाले नहीं हैं। हरिजनों ने जो रास्ता इस वक्त अख्यार किया हुआ है मैं कहना चाहता हूं कि वही ठीक रास्ता है, वह उसी पर चलेंगे: उन की हमदर्द आज सिर्फ कांग्रेस ही है—कांग्रेस हकूमत ही है और उस पर उनको पूरा एतमाद है और उसके मुताबिक ही वह चलेंगे। वह इन के धोका में नहीं आ सकते। इस किस्म के गलत रास्ते को अख्तियार नहीं कर सकते। यह लोग politically कुछ और हैं, practically कुछ और ही बातें करते हैं लेकिन यहां पर आकर हरिजन और मुजारों के जज़बात के साथ खेलने की कोशिश करते हैं।

इन ज़मीदारों और हरिजनों को exploit करने वालों के खिलाफ मुझे एक और शिकायत है। यह उनको दबाए रखने के लिए और तरीकों से भी तंग करते हैं। मिसाल के तौर पर Professional Tax का मामला है। जब अफसर लोग Professional Tax को assess करने के लिए गांव में आते हैं तो चूंकि ज़मीदारों को हरिजनों के साथ कड़ी रंजश होती है, इसलिए फट से उन का नाम झूठे तौर पर ही लिखा देते हैं कि फलां हरिजन फलां काम करता है और फलां हरिजन फलां काम

[ਸਰਦਾਰ ਧੰਨਾ ਸਿੰਘ ਗੁਲਸ਼ਨ]

ਅਸਾਂ ਵੇਖਦੇ ਹਾਂ ਕਿ ਕਈ ਹਰੀਜਨ ਮੁਜ਼ਾਰੇ ਜਿਹੜੇ 20, 20 ਜਾਂ 30, 30 ਸਾਲਾਂ ਤੋਂ ਕਿਸੇ ਜ਼ਮੀਨ ਤੇ ਬੈਠੇ ਹੋਏ ਸਨ ਉਨ੍ਹਾਂ ਨੂੰ ਉਥੋਂ ਕਢ ਦਿੱਤਾ ਗਿਆ ਹੈ । ਜੇਕਰ ਸਰਕਾਰ ਉਨ੍ਹਾਂ ਹਰੀਜਨਾਂ ਨੂੰ ਮੁੜ ਕੇ ਸਖਤੀ ਨਾਲ ਉਨ੍ਹਾਂ ਜ਼ਮੀਨਾਂ ਤੇ ਵਸਾਏ ਤਾਂ ਮੈਂ ਸਮਝਦਾ ਹਾਂ ਕਿ ਸਰਕਾਰ ਦੀ ਇਸ ਨੀਤੀ ਦੀ ਲੋਕ ਸ਼ਲਾਘਾ ਕੀਤੇ ਬਗੈਰ ਨਹੀਂ ਰਹਿ ਸਕਣਗੇ । ਚੇਅਰਮੈਨ ਸਾਹਿਬਾ, ਜਿਥੋਂ ਤਕ ਲੋਕਾਂ ਨੂੰ ਵਸਾਉਣ ਦਾ ਤਾਲੁੱਕ ਹੈ ਇਸ resolution ਦੇ ਪਾਸ ਕਰਨ ਨਾਲ ਇਹ ਮਸਲਾ ਹਲ ਨਹੀਂ ਹੋ ਸਕੇਗਾ । ਇਹ resolution ਤਾਂ ਹਰੀਜਨ ਤੇ non-Harijans ਵਿਚ ਝਗੜਾ ਪੈਦਾ ਕਰਦਾ ਹੈ । ਇਸ ਨਾਲੋਂ ਤਾਂ ਬਿਹਤਰ ਹੋਏਗਾ ਕਿ ਜੇਕਰ ਪਿੰਡਾਂ ਵਿਚ ਜਾਂ ਵਡੇ ਕਸਬਿਆਂ ਵਿਚ industries ਖੋਲ੍ਹ ਲਈਆਂ ਜਾਣ ਤੇ ਲੋਕਾਂ ਦਾ ਧਿਆਨ ਉਸ ਪਾਸੇ ਲਗਾਇਆ ਜਾਏ । ਸਰਕਾਰ ਇਸ ਪਾਸੇ ਖਰਚ ਕਰੇ ਅਤੇ ਮਜ਼ਦੂਰਾਂ ਨੂੰ ਮਜ਼ਦੂਰੀ ਦੇਵੇ ਤੇ ਨਾਲ ਹੀ ਉਨ੍ਹਾਂ ਨੂੰ ਦਸਤਕਾਰੀਆਂ ਸਿਖਾਏ ਤਾਂਕਿ ਉਹ ਆਪਣੇ ਪਰੀਵਾਰਾਂ ਨੂੰ ਵੀ ਚੰਗੀ ਤਰ੍ਹਾਂ ਪਾਲ ਸਕਣ । ਇਸ ਨਾਲ ਉਨ੍ਹਾਂ ਦੀ ਗ਼ਰੀਬੀ ਘਟੇਗੀ । ਕਿਉਂਕਿ ਉਹ ਗ਼ਰੀਬ ਦਸਤਕਾਰੀ ਵਿਚ ਲਗ ਜਾਣਗੇ । ਜੇਕਰ ਸਰਕਾਰ ਹਰੀਜਨਾਂ ਨਾਲ ਹਮਦਰਦੀ ਕਰਦੀ ਹੈ ਤਾਂ ਇਸ ਨੂੰ ਜ਼ਰੂਰ ਪਿੰਡਾਂ ਵਿਚ industries ਚਲਾਉਣੀਆਂ ਚਾਹੀਦੀਆ ਹਨ । ਮੇਰਾ ਇਸ ਤੋਂ ਇਹ ਮਤਲਬ ਨਹੀਂ ਕਿ ਇਹ ਸਰਕਾਰ ਹਰੀਜਨਾਂ ਨਾਲ ਹਮਦਰਦੀ ਨਹੀਂ ਰਖਦੀ । ਇਹ ਮਨਿਸਟਰ ਉਨ੍ਹਾਂ ਨਾਲ ਹਮਦਰਦੀ ਰਖਦੇ ਹਨ ਅਤੇ ਉਨ੍ਹਾਂ ਦੀ ਮਦਦ ਕਰਨਾ ਚਾਹੁੰਦੇ ਹਨ । ਪਰ ਜਦੋਂ ਇਹ ਅਫਸਰਾਂ ਵਿਚ ਜਾਂਦੇ ਹਨ ਤਾਂ ਇਹ ਬਦਲ ਜਾਂਦੇ ਹਨ । ਬਠਿੰਡਾ ਵਿਚ 25 ਜਾਂ 26 ਹਰੀਜਨ families ਨੂੰ ਵਸਾਉਣ ਦੀ ਤਜਵੀਜ਼ ਬਣਾਉਣ ਵਾਸਤੇ ਇਕ ਬੈਠਕ ਹੋਈ ਜਿਸ ਵਿਚ ਮੈਂ ਵੀ ਗਿਆ ਸਾਂ । ਉਥੇ agriculture ਦਾ inspector ਸੀ, ਮਾਲ ਦੇ ਮਹਿਕਮੇ ਦਾ ਅਫ਼ਸਰ ਸੀ ਅਤੇ ਹੋਰ ਵੀ ਕਈ ਅਫਸਰ ਸਨ । ਇਹੋ ਜਹੀ ਕਮੇਟੀ ਦੀ ਜਦੋਂ meeting ਹੁੰਦੀ ਹੈ ਤਾਂ ਉਸ ਵਿਚ agriculture ਦਾ ਅਫਸਰ ਜਾਂ ਦੂਜਾ ਕੋਈ ਅਫਸਰ ਆ ਕੇ ਕਹਿ ਦਿੰਦਾ ਹੈ ਕਿ ਅੱਜ ਵਕਤ ਨਹੀਂ ਇਸ ਲਈ meeting ਕਲ੍ਹ ਹੋਵੇਗੀ । ਇਸ ਤਰ੍ਹਾਂ, ਚੇਅਰਮੈਨ ਸਾਹਿਬਾ, ਜਿਹੜੇ ਹਰੀਜਨ ਮੈਂਬਰ ਬਣੇ ਹੋਏ ਹੁੰਦੇ ਹਨ ਉਨ੍ਹਾਂ ਨੂੰ 15, 15 ਗੇੜੇ ਮਾਰਨੇ ਪੈਂਦੇ ਹਨ ਅਤੇ ਉਨ੍ਹਾਂ ਜਿਹੜਾ ਪੈਸਾ ਕਮਾਇਆ ਹੁੰਦਾ ਹੈ ਉਹ ਮੋਟਰ ਵਾਲਿਆਂ ਨੂੰ ਦੇ ਜਾਂਦੇ ਹਨ । ਮੈਂ ਸਮਝਦਾ ਹਾਂ ਕਿ ਇਸ ਨਾਲ ਹਰੀਜਨਾਂ ਨੂੰ ਕੋਈ ਫਾਇਦਾ ਨਹੀਂ ਹੁੰਦਾ । ਮੇਰੇ ਆਪਣੇ ਜ਼ਿਲਾ ਬਠਿੰਡੇ ਵਿਚ ਮੈਂ ਇਹ ਵੇਖਿਆ ਹੈ ਕਿ ਇਹੋ ਜਿਹੀ ਕਮੇਟੀ ਲਈ ਜਦੋਂ ਬੰਦੇ select ਕੀਤੇ ਜਾਣੇ ਹੁੰਦੇ ਹਨ ਤਾਂ ਕਈ ਬੰਦਿਆਂ ਦਾ ਨਾਉਂ ਬਾਹਰੋਂ ਲਿਆ ਕੇ ਪਾ ਦਿੱਤਾ ਜਾਂਦਾ ਹੈ, ਜਿਹੜੇ ਉਸ ਪਿੰਡ ਦੇ ਤਾਂ ਕੀ, ਨਾਲ ਦੇ ਪਿੰਡਾਂ ਨੂੰ ਛੋਡ ਕੇ ਬਲਕਿ ਉਸ ਜ਼ਿਲੇ ਦੇ ਵੀ ਛੋੜ ਕੇ, ਇਕ ਨਾਲ ਲਗਦੇ ਜ਼ਿਲੇ ਨੂੰ ਵੀ ਛੋੜ ਕੇ, ਤੀਜੇ ਜ਼ਿਲੇ ਦੇ ਹੁੰਦੇ ਹਨ ਯਾਨੀ ਉਸ ਜ਼ਿਲ੍ਹੇ ਨੂੰ ਛੱਡ ਕੇ ਤੀਜੇ ਜ਼ਿਲੇ ਵਿਚੋਂ ਸਿਫਾਰਸ਼ ਨਾਲ ਕਈ ਆਦਮੀਆਂ ਦੇ ਨਾਉਂ ਪਾ ਦਿੱਤੇ ਜਾਂਦੇ ਹਨ । ਇਸ ਤਰ੍ਹਾਂ ਉਥੋਂ ਦੇ ਲੋਕਾਂ ਦਾ ਹਕ ਮਾਰਿਆ ਜਾਂਦਾ ਹੈ । ਇਹ ਉਨ੍ਹਾਂ ਨਾਲ ਬੜੀ ਬੇਇਨਸਾਫੀ ਹੈ ।

ਚੇਅਰਮੈਨ ਸਾਹਿਬਾ, ਹਰੀਜਨਾਂ ਨੂੰ ਵਸਾਉਣ ਲਈ ਜਾਂ ਗਰੀਬਾਂ ਦੀ ਗਰੀਬੀ ਨੂੰ ਦੂਰ ਕਰਨ ਲਈ ਜਦੋਂ ਤਕ ਅਸਾਂ ਉਨ੍ਹਾਂ ਨੂੰ industries ਵਲ ਨਹੀਂ ਲੈ ਜਾਂਦੇ ਅਤੇ

industries ਖੋਲ ਕੇ ਆਸ ਪਾਸ ਦੇ ਪਿੰਡਾਂ ਦੇ ਲੋਕਾਂ ਨੂੰ ਬੁਲਾ ਕੇ ਜੇਕਰ ਉਨ੍ਹਾਂ ਨੂੰ ਉਥੇ ਨਹੀਂ ਲਗਾਉਂਦੇ ਤਾਂ ਉਨ੍ਹਾਂ ਦੀ ਬੇਰੁਜ਼ਗਾਰੀ ਦੂਰ ਨਹੀਂ ਹੋਏਗੀ। ਜਿਹੜੀ ਜ਼ਮੀਨ ਸਰਕਾਰ ਪਾਸ ਹੈ, ਜਿਤਨਿਆਂ ਨੂੰ ਅਸਾਂ ਦੇ ਸਕਦੇ ਹਾਂ ਉਤਨਿਆਂ ਨੂੰ ਕਹਿ ਦਿੱਤਾ ਜਾਏ ਕਿ ਇਨ੍ਹਾਂ ਇਨ੍ਹਾਂ ਨੂੰ ਅਸਾਂ ਜ਼ਮੀਨ ਦੇ ਸਕਦੇ ਹਾਂ ਤੇ ਬਾਕੀਆਂ ਨੂੰ ਨਹੀਂ। ਰੋਜ਼ ਇਸ ਤਰ੍ਹਾਂ ਦਾ ਮਤਾ ਇਥੇ ਲੈ ਆਉਣ ਦਾ ਤਾਂ ਸਿਰਫ ਇਹ ਹੀ ਮਤਲਬ ਹੈ ਕਿ ਉਨ੍ਹਾਂ ਨੂੰ ਡੰਬਲ ਭੂਸੇ ਪਾਇਆ ਜਾਏ। ਇਸ ਤਰ੍ਹਾਂ ਪੰਜ ਪੰਜ ਏਕੜ ਜ਼ਮੀਨ ਲੋਕਾਂ ਨੂੰ ਅਲਾਟ ਕਰਨ ਦੀ ਬਜਾਏ ਉਨ੍ਹਾਂ ਨੂੰ ਜ਼ਰੂਰਤ ਦੇ ਮੁਤਾਬਕ ਜਿਸ ਤਰ੍ਹਾਂ ਮਕਾਨਾਂ ਦੇ ਬਨਾਉਣ ਲਈ ਸਰਕਾਰ ਕਰਜ਼ੇ ਦਿੰਦੀ ਹੈ ਉਸੇ ਤਰ੍ਹਾਂ ਜ਼ਮੀਨ ਖਰੀਦਣ ਵਾਸਤੇ ਵੀ ਪੈਸੇ ਦੇਵੇ ਜਿਸ ਨਾਲ ਉਹ ਜ਼ਮੀਨ ਇਕ ਥਾਂ ਤੇ ਖਰੀਦ ਕਰ ਸਕਣ। ਇਸ ਤਰ੍ਹਾਂ ਇਕ ਸਾਲ ਵਿਚ ਇਕ ਪਿੰਡ ਵਸਾਇਆ ਜਾਏ। ਇਹ ਜ਼ਮੀਨ ਉਨ੍ਹਾਂ ਨੂੰ ਘੱਟੋ ਘਟ ਇਤਨੀ ਦਿਤੀ ਜਾਏ ਜਿਸ ਨਾਲ ਉਨ੍ਹਾਂ ਦਾ ਗੁਜ਼ਰ ਹੋ ਸਕੇ। ਘੱਟੋ ਘੱਟ ਇਕ family ਨੂੰ ਵਸਾਉਣ ਵਾਸਤੇ 10 ਏਕੜ ਜ਼ਮੀਨ ਦਿੱਤੀ ਜਾਏ।

ਫਿਰ ਚੇਅਰਮੈਨ ਸਾਹਿਬਾ, scheduled castes ਵਿਚ ਕੋਈ ਨਾ ਕੋਈ backward class ਆਏ ਸਾਲ ਹੋਰ ਪਾ ਦਿੱਤੀ ਜਾਂਦੀ ਹੈ। ਇਸ ਨਾਲ ਮੈਂ ਸਮਝਦਾ ਹਾਂ ਕਿ ਹਰੀਜਨ ਮੁਜ਼ਾਰਿਆਂ ਦਾ ਹਕ ਖੋਹਿਆ ਜਾ ਰਿਹਾ ਹੈ। ਜਿਹੜੀਆਂ scheduled castes ਨੂੰ ਨੌਕਰੀਆਂ ਦੀਆਂ ਜਾਂ ਹੋਰ ਰਿਆਇਤਾਂ ਸਰਕਾਰ ਨੇ ਦਿੱਤੀਆਂ ਹੋਈਆਂ ਹਨ, ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੀਆਂ ਉਹ ਰਿਆਇਤਾਂ ਘੱਟ ਕੀਤੀਆਂ ਜਾ ਰਹੀਆਂ ਹਨ। ਹਰ ਸੈਸ਼ਨ ਵਿਚ ਅਸਾਂ ਵੇਖਦੇ ਹਾਂ ਕਿ ਕੋਈ ਨਾ ਕੋਈ list ਆ ਜਾਂਦੀ ਹੈ ਕਿ ਫਲਾਣੀ ਫਲਾਣੀ ਜਾਤੀ ਨੂੰ backward classes ਵਿਚ ਰਲਾ ਦਿੱਤਾ ਗਿਆ ਹੈ। ਕਦੇ ਰਾਏ ਸਿਖਾਂ ਨੂੰ ਰਲਾਇਆ ਜਾਂਦਾ ਹੈ ਤੇ ਕਦੇ ਕਿਸੇ ਹੋਰ ਜਾਤੀ ਨੂੰ ਅਸਾਂ ਵੇਖਦੇ ਹਾਂ ਕਿ ਜਿਨ੍ਹਾਂ ਪਾਸ ਅਗੇ ਹੀ 20, 20 ਜਾਂ 30, 30 ਏਕੜ ਜ਼ਮੀਨ ਹੈ ਅਤੇ ਜਿਨ੍ਹਾਂ ਦੀਆਂ qualifications ਬਹੁਤ ਹਨ ਉਨ੍ਹਾਂ ਨੂੰ ਵੀ backward classes ਵਿਚ ਰਲਾਇਆ ਜਾ ਰਿਹਾ ਹੈ।

12.0.0. noon

ਇਨ੍ਹਾਂ ਜਾਤੀਆਂ ਵਿਚ ਬਾਵਾ ਹਰਨਾਮ ਸਿੰਘ ਬੈਠੇ ਹਨ। ਕੀ ਇਨ੍ਹਾਂ ਨੂੰ ਤੁਸੀਂ ਕਹੋਗੇ ਗਰੀਬ ਹਨ ? ਇਨ੍ਹਾਂ ਪਾਸ ਸੌ ਏਕੜ ਜ਼ਮੀਨ ਹੈ। ਇਸੇ ਤਰ੍ਹਾਂ ਕੀ ਤੁਸੀਂ ਸਰਦਾਰ ਆਤਮਾ ਸਿੰਘ ਹੋਰਾਂ ਨੂੰ ਵੀ ਗਰੀਬ ਕਹੋਗੇ ਅਤੇ ਕਹੋਗੇ ਕਿ ਇਨ੍ਹਾਂ ਨੂੰ Scheduled Castes ਅਤੇ ਹਰੀਜਨਾਂ ਵਿਚ ਸ਼ਾਮਲ ਕਰ ਲਿਆ ਜਾਵੇ ? ਕੀ ਅਜਿਹੀਆਂ ਰੱਜੀਆਂ ਹੋਈਆਂ ਜਾਤੀਆਂ ਨੂੰ Backward Classes ਨਾਲ ਰਲਾਇਆ ਜਾ ਸਕਦਾ ਹੈ? ਇਸ ਤਰ੍ਹਾਂ ਤਾਂ ਤੁਸੀਂ ਹਰੀਜਨਾਂ ਅਤੇ ਹੋਰ ਹਰੀਜਨਾਂ ਵਿਚ ਵਿਤਕਰਾ ਪੈਦਾ ਕਰ ਦਿਉਗੇ ਅਤੇ ਇਕ ਨਵੀਂ ਸ਼੍ਰੇਣੀ ਨੂੰ ਜਨਮ ਦੇ ਦਿਉਗੇ ਇਸ ਤਰ੍ਹਾਂ ਤਾਂ ਪਹਿਲਾਂ ਦਿਤੀਆਂ ਰਿਆਇਤਾਂ ਵੀ ਵਾਪਸ ਲਈਆਂ ਜਾਣਗੀਆਂ। ਜਿਥੋਂ ਤਕ ਜ਼ਮੀਨ ਦੇਣ ਦਾ ਮਸਲਾ ਹੈ ਇਸ ਲਈ ਹੋਰ ਕੋਈ ਜਤਨ ਕੀਤਾ ਜਾ ਸਕਦਾ ਹੈ। ਜੋ ਸਰਕਾਰ ਪਾਸ ਹੈ ਉਹ ਵਧ ਤੋਂ ਵਧ ਦੇਵੇ। ਜੰਗਲ ਹਨ ਅਤੇ ਇਨ੍ਹਾਂ ਨੂੰ ਸਾਫ ਕਰਕੇ ਕਾਬਲ ਕਾਸ਼ਤ ਜ਼ਮੀਨ ਬਣਾਈ ਜਾਵੇ। ਇਸ ਤਰ੍ਹਾਂ ਯਤਨ ਕੀਤੇ ਜਾਣ। ਪੰਜ Standard ਏਕੜ ਤੋਂ

[ਸਰਦਾਰ ਪੰਨਾ ਸਿੰਘ ਗੁਲਸ਼ਨ]

**ਵਧ ਜ਼ਮੀਨ ਦਿਤੀ ਜਾਵੇ । ਇਸੇ ਤਰ੍ਹਾਂ ਦਿਹਾਤੀ ਇਲਾਕਿਆਂ ਦੀ** Industrialisation **ਵਲ ਸਰਕਾਰ ਧਿਆਨ ਦੇਵੇ ਅਤੇ ਜ਼ੋਰ ਦੇ ਕੇ ਯਤਨ ਕਰੇ ਕਿ ਹਰੀਜਨਾਂ ਨੂੰ** employment **ਮਿਲੇ ।** (ਵਿਘਨ)

**चौधरी भरत सिंह** (गोहाना 'जनरल') : चेयरमैन साहिबा, यह जो Resolution सरदार हरिजन सिंह सेरों ने पेश किया है मैं इस की पुरज़ोर ताईद करता हूं । इसके अन्दर तरमीमें जो दी गई हैं इन का मकसद मैं बता दूं कि जो नज़ूल land है उस में वह ज़मीन भी शामिल कर ली जाए जो unallotted evacuees property है, और Government owned lands भी इस के साथ ही आ जाए । इसके बाद दूसरी तरमीम यह है कि जो ejected tenants हैं, या ऐसे काश्तकार हैं जिनके पास 5 standard acres से कम ज़मीन है वह भी ज़मीन दिए जाने के हकदारों में आ जाएं और तीसरी चीज़ यह है कि यह सारा काम 1960 के आखिर तक खत्म हो जाए ।

चेयरमैन साहिबा, बहुत से मेरे भाइयों ने कहा है कि इस से इक्तसादी हालात बेहतर नहीं हो सकते । यह वाक्यात की चीज़ है कि हरिजनों के साथ दूसरे भाइयों की ओर से अच्छा सलूक नहीं होता रहा । यह कहा गया कि बार बार हरिजनों की तरफ से मांग की जाती है । Backward classes के लिए मांग की जाती है लेकिन पिछला तजरुबा हमारे सामने है । इतिहास का दर्दनाक पहलू हमारे सामने है । असल बात यह है कि गांव में लोग बसते हैं जो ज़मीन के मालिक हैं और कुछ ऐसे हैं जो ज़मीन के मालिक नहीं जिन्हें हम हरिजन कहते हैं । धोबी और हजाम बगैरह हैं जिन्हें हम कमी कह कर पुकारते हैं । इन लोगों के साथ मालिक ज़मीन और खड़पंच क्या सलूक करते हैं यह हम सब अच्छी तरह से जानते हैं । चौधरी कहता है कि हमारे खेत में काम करो । अगर वह इस वजह से काम करने से इनकार कर दे कि मज़दूरी कम दी जाती है तो लोग इकट्ठे कर लिए जाते हैं, पंचायत बुला ली जाती है कि इसे घास न लेने दिया जाए इसका हुक्का पानी बंद कर दिया जाए । खड़पंच $1\frac{1}{2}$ रुपया मजदूरी देना चाहे और वह दो मांगे तो तरह तरह से उसे तंग किया जाता है । अगर चार की जूती तीन में न दे तो उसका बाइकाट किया जाता है । इस तरह का स्लूक आज से नहीं हज़ारों सालों से हरिजनों के साथ होता चला आ रहा है । और ऐसी बातों से तंग आ कर हरिजनों ने मांग की कि जहां खड़पंचों की मलकियत की ज़मीन है वहां पर अगर फुट दो फुट ज़मीन हरिजन के पास भी हो जाए और वह भी कुछ ज़मीन का मालिक बन जाए तो शायद खड़पंच उसे अपना ज़मीदार भाई समझने लगे और अगर हरिजन को मालिक ज़मीन न बनाया जाए तो इसकी हालत किसी तरह भी अच्छी नहीं होगी । मुझे अफसोस है कि इस पर इतना एतराज़ क्यों किया जाता है । मुझे एक हलवाई की मिसाल याद आती है कि वह बड़ा हलवाई था और उसके सामने तरह तरह की मिठाइयों के थाल रखे हुए थे । दिन भर उसकी बिक्री बहुत हुई । एक राहगुज़र ने उसे कहा कि तुम रो क्यों रहे हो, इतनी मिठाई तुमारे सामने रखी है, खाते क्यों नहीं,

क्या तुम्हें नज़र नहीं आता ? इसी तरह हमें कहा जाता है कि हरिजनों को सब कुछ दिया जा रहा है लेकिन असल में उन्हें मिलता कुछ नहीं। फिर कहा गया कि इससे इक्तसादी तरक्की नहीं होगी। यह घाटे की चीज होगी।

दूसरी चीज़ यह है कि हरिजनों के साथ बेइन्साफी हो रही है, हरिजनों को कोई ज़मीन नहीं दी जा रही। उनके साथ एक मजाक सा किया जा रहा है। मुझे एक बंदर की मिसाल याद है कि वह दूध खुद पी गया और मलाई कटड़े के मुंह पर लगा दी। मलाई कटड़े के मुंह पर लगी देख कर मालिकन ने कटड़े को पीट दिया। फिर वह खेत में रोटी देने गई तो बाकी की रोटी को छीके में टांग दिया तो जब घर लौटी तो देखा कि दाल कटड़े के मुंह पर लगी है। इसी तरह से यह दाल हरिजनों के मुंह पर लगा देते हैं (हंसी)। कह दिया हमने फीस माफ कर दी और नज़ूल ज़मीन हरिजनों को दे दी लेकिन असल में कुछ भी नहीं दिया गया। इस हाउस के कांग्रेसी Member 120 हैं। इनमें से 29-30 मैम्बर हरिजन हैं यानी 25 फी सदी हैं लेकिन Cabinet में आठ मैम्बरों में से आधे हरिजन हैं। Resolution आता है हरिजनों के फायदा के लिए और उसकी मुखालफत हरिजन वज़ीर की तरफ से ही करवाई जाती है। Upper House के लिए Congress के 5 nominees हैं (*Interruptions*)

**सामूहिक विकास मंत्री** . On a point of order, Madam, क्या यह relevant बोल रहे हैं ?

**Chairman** : This is irrelevant, please.

**चौधरी भरत सिंह** : मैं इस बात को छोड़ता हूं। हरिजनों के साथ धोखा किया जा रहा है। हरिजनों की आज वह हालत है कि वह झाड़ू महलों में देता है और राजा रानी आराम करते हैं। हरिजनों के साथ हर तरफ से नाइन्साफी की जाती है। कह दिया यहां कि सरकार तालीम पर खर्च कर रही है, सरकार ने नज़ूल land दे दी है लेकिन जब इस तरह का कोई अमली कदम उठाने का सवाल आता है तो ignore किया जाता है। सरदार उमराओ सिंह की ज़मीन का मामला तो पास हो सकता है लेकिन यहां पर बैठे 29-30 भाई अपनी पार्टी में एक भी Resolution नहीं ला सकते। Ejected tenants को देने के लिए ज़मीन नहीं निकलवा सकते। इनके अन्दर force नहीं है, ताकत नहीं है, यह हरिजन भाई 31 लाख आदमियों के नुमाइन्दे बन कर यहां पर आए हैं लेकिन हरिजनों की इतनी गिनती के लिए कुछ भी नहीं मनवा सकते। आप चाहे पार्टी को चन्दे दो लेकिन आपकी पार्टी आपके लिए कुछ करने को तैयार नहीं। वह कहते हैं कि आप जिस जगह बैठे हो ईमानदारी से बैठे रहो। कह दिया कि नज़ूल land देंगे, landless को ज़मीन दे रहे हैं वगैरह लेकिन है वही भेड़ वाली बात। अगर इसी तरह के इनके लच्छन रहे और आपने हिम्मत न की तो आप को कोई भी रियायत नहीं मिलने वाली। अगर हरिजन भाई जो यहां पर बैठे हैं मज़बूती से अपनी बात को मनवा नहीं सकते तो फिर इस तरह के Resolution लाने का क्या फायदा।

[चौधरी भरत सिंह]

आप कहेंगे कि फिरकादाराना बातें करता है। मैं कहता हूं कि जब किसी आदमी को उस के पूरे हकूक भी न मिलें तो वह तो जरूर कहेगा कि उस के साथ बेइन्साफी होती है। इसी तरह से surplus area भी खत्म हो जायेगा। मैं तो यह कहता हूं कि यह मेरा कोई गुनाह नहीं है जब मैं यह कहता हूं कि हमारे से दूसरों जैसा सलूक हो। इस लिये मैं इस Resolution की ताईद करता हूं और आप भाइयों से भी request करता हूं कि आप भी इसे मन्जूर करें।

**Shri Balram Dass Tandon:** Sir, I beg to move that the Question be now put.

**Chief Parliamentary Secretary:** There are some hon. Members who want to speak on the resolution before the House.

**ਚੌਧਰੀ ਬਲਬੀਰ ਸਿੰਘ:** ਚੇਅਰਮੈਨ ਸਾਹਿਬਾ, ਬੜੇ ਅਹਿਮ Resolution ਆਉਣੇ ਹਨ। ਇਕ ਹੀ Resolution ਤੇ ਵਕਤ ਨਾ ਜ਼ਾਇਆ ਕੀਤਾ ਜਾਵੇ next Resolution ਲਿਆ ਜਾਵੇ। ਇਸ ਤੇ ਤਕਰੀਬਨ ਸਾਰੇ ਪਖ ਬੋਲ ਚੁਕੇ ਹਨ। ਹੁਣ ਇਹ ਸਾਰੀ ਚੀਜ਼ Chairman ਦੀ discretion ਤੇ ਹੈ।

**Mr. Chairman:** Question is

That the Question be now put.

*After ascertaining the votes of the House by voices, Chairman said "I think the Noes have it." This opinion was challenged. The division bells were then rung. Chairman after ascertaining votes of the Members present rising in their places, declared that the motion was lost.*

*The motion was lost.*

**Chairman:** The discussion on the resolution will continue.

**श्री बलराम दास टंडन:** चेयरमैन साहिबा, मेरी आप से यही दरखास्त है कि पहले ही इस Resolution पर काफी वक्त लग गया है। Time बहुत थोड़ा है क्योंकि अभी Minister साहिब ने भी reply देना है। इस लिये बोलने वालों को महज दो दो मिन्ट ही दिये जायें, यह काफी हैं।

**चेयरमैन:** आप तशरीफ रखें। अभी तो यह Resolution चलेगा। (The hon. Member may resume his seat. The discussion on this resolution will continue.)

**ਸਰਦਾਰ ਹਰਚਰਣ ਸਿੰਘ (ਮਾਨਸਾ ਜਨਰਲ):** ਚੇਅਰਮੈਨ ਸਾਹਿਬਾ, ਇਹ ਜਿਹੜਾ Resolution ਐਸ ਵੇਲੇ ਹਾਊਸ ਦੇ ਸਾਹਮਣੇ ਹੈ, ਇਹ ਬੜਾ important ਹੈ ਕਿਉਂਕਿ ਇਸ ਦਾ ਤਅਲੁੱਕ ਪੰਜਾਬ ਦੇ ਜ਼ਰਾਈ ਮਸਲਿਆਂ ਨਾਲ ਹੈ। ਇਸ ਬਾਰੇ House ਦੇ Member ਸਾਹਿਬਾਨ ਨੇ ਵੱਖੋ ਵਖ ਖਿਆਲ ਦਸੇ ਹਨ। Resolution ਦੇ ਲਫ਼ਜ਼ ਇਹ ਹਨ:—

"This Assembly recommends to the Government "..to take steps so that the Nazool land and land in excess of 30 acres with the landlords in the State at present is given to those belonging to Scheduled Castes, Backward Classes and to landless cultivators or intending cultivators only."

ਇਹ ਜਿਹੜੇ ਲਫਜ਼ ਇਸ Resolution ਵਿੱਚ intending cultivator ਦੇ ਹਨ ਇਹ ਠੀਕ ਨਹੀਂ ਹਨ, ਕਿਉਂਕਿ ਜੇ ਅੱਜ ਅਸੀਂ ਇਹ Resolution ਪਾਸ ਕਰ ਦੇਈਏ ਤਾਂ Government ਨੇ ਤਾਂ ਉਸ ਦੇ ਮੁਤਾਬਿਕ ਹੀ action ਲੈਣਾ ਹੈ । ਇਸ ਨਾਲ ਬੜੀ ਭਾਰੀ confusion ਹੋ ਜਾਵੇਗੀ । Intending cultivator ਦੇ ਲਫਜ਼ ਰਖਣ ਨਾਲ ਤਾਂ ਇਕ ਬੜੀ ਭਾਰੀ ground ਬਣ ਜਾਵੇਗੀ ਜਿਸ ਅਨੁਸਾਰ ਹਰ ਆਦਮੀ ਜ਼ਮੀਨ ਲੈਣਾ ਚਾਹੇਗਾ । ਇਸ ਵਾਸਤੇ ਮੈਂ ਸਮਝਦਾ ਹਾਂ ਕਿ ਜ਼ਮੀਨ ਦੇ ਬਾਰੇ ਜਿਹੜਾ ਫੈਸਲਾ ਕੀਤਾ ਜਾਵੇ ਉਹ ਬੜਾ ਸੋਚ ਸਮਝ ਕੇ ਹੋਵੇ ਕਿਉਂਕਿ ਫੇਰ ਉਸ ਦੇ ਉਤੇ ਚਲਣਾ ਹੁੰਦਾ ਹੈ । ਵੈਸੇ ਤਾਂ ਕਾਂਗਰਸ ਦਾ ਇਹ ਪਹਿਲਾ ਹੀ ਫੈਸਲਾ ਹੈ ਕਿ land to the tiller ਦਿਤੀ ਜਾਣੀ ਹੈ । ਇਸ ਬਾਰੇ ਆਵਾਡੀ ਸੈਸ਼ਨ ਵਿਚ ਵੀ ਅਤੇ ਨਾਗਪੁਰ ਸੈਸ਼ਨ ਵਿੱਚ ਵੀ ਫੈਸਲਾ ਕੀਤਾ ਗਿਆ ਹੈ ਕਿ ਅਸੀਂ land to the tiller ਹੀ ਦੇਣੀ ਹੈ । ਇਹ ਇਸ ਲਈ ਕਿ ਅੱਜ ਅਨਾਜ ਦਾ ਮਸਲਾ ਸਾਡੇ ਸਾਹਮਣੇ ਜਿਹੜਾ ਹੈ ਇਸ ਨੇ ਹੀ ਅਸਲੀ ਮਾਨਿਆਂ ਵਿੱਚ socialistic pattern ਨੂੰ ਲਿਆਉਣਾ ਹੈ । ਜਿਹੜਾ ਆਦਮੀ ਜਿਥੇ ਕੰਮ ਕਰਦਾ ਹੈ ਉਸ ਦਾ ਉਥੇ ਹੀ ਹੱਕ ਹੋਣਾ ਚਾਹੀਦਾ ਹੈ ਜਿਥੇ ਇਹ ਗੱਲ ਨਹੀਂ ਹੋਵੇਗੀ ਉਥੇ ਉਹ ਦਿਲਚਸਪੀ ਨਾਲ ਕੰਮ ਨਹੀਂ ਕਰ ਸਕਦਾ । ਜਦੋਂ ਦਿਲਚਸਪੀ ਨਹੀਂ ਰਹਿੰਦੀ ਫੇਰ production ਵਿੱਚ ਫਰਕ ਪੈਂਦਾ ਹੈ । ਜਿਹੜਾ ਆਦਮੀ ਵੀ ਜਿਥੇ ਜਿਥੇ ਕੰਮ ਕਰੇ ਉਸ ਨੂੰ ਉਸ ਦੀ ਪੂਰੀ ਮਿਹਨਤ ਮਿਲਣੀ ਚਾਹੀਦੀ ਹੈ । ਜੇ ਇਸ ਤਰ੍ਹਾਂ ਦੇ ਕਾਨੂੰਨਾਂ ਵਿਚ ਕੋਈ ਕਸਰ ਰਖ ਦਿੱਤੀ ਜਾਵੇ ਤਾਂ ਜ਼ਿਮੀਂਦਾਰ ਨੇ ਕੋਈ ਹੋਰ ਤਰੀਕਾ ਅਖਤਿਆਰ ਕਰਨਾ ਹੈ । ਇਸ ਵਾਸਤੇ ਅਸੀਂ ਏਥੇ ਉਹ ਗੱਲ ਕਰੀਏ ਜਿਹੜੀ practicable ਹੋਵੇ । ਕਿਉਂਕਿ ਮੈਂ ਅੱਜ ਇਸ ਹਾਊਸ ਵਿਚ ਸੁਣਿਆ ਹੈ ਲੋਕੀ Government ਦੀ ਨੀਅਤ ਤੇ ਸ਼ਕ ਕਰਦੇ ਹਨ । ਜਿਹੜਾ ਇਹ ਝਗੜਾ ਐਨੀ ਦੇਰ ਤੋਂ ਚਲਿਆ ਆ ਰਿਹਾ ਹੈ ਲੋਕਾਂ ਨੂੰ ਇਸ ਗੱਲ ਤੇ ਵੀ ਸ਼ਕ ਹੈ ਕਿ ਪਤਾ ਨਹੀਂ ਮੁਜ਼ਾਰਾ ਐਕਟ ਵਿਚ ਕੋਈ ਚੀਜ਼ ਹੈ ਵੀ ਕਿ ਨਹੀਂ । Landlord ਮੁਜ਼ਾਰੇ ਤੇ ਅਤੇ ਮੁਜ਼ਾਰਾ landlord ਤੇ ਸ਼ਕ ਕਰਦਾ ਹੈ । ਜਦੋਂ ਤੱਕ ਅਸੀਂ ਇਸ ਨੂੰ ਠੀਕ ਤਰੀਕੇ ਨਾਲ ਨਹੀਂ ਚਲਾਉਂਦੇ ਉਦੋਂ ਤੱਕ ਅਸੀਂ ਹਕ ਬਜਾਨਬ ਨਹੀਂ ਹਾਂ ਕਿ ਇਸ ਤਰ੍ਹਾਂ ਦੇ ਕਾਨੂੰਨ ਪਾਸ ਕਰੀਏ । ਅਸੀਂ ਵੇਖਦੇ ਹਾਂ ਕਿ ਇਸ ਬਾਰੇ ਪੈਪਸੂ ਵਿੱਚ ਕਾਨੂੰਨ ਹੋਰ ਹੈ ਅਤੇ ਪੰਜਾਬ ਵਿਚ ਦੂਸਰਾ ਹੈ । ਇਸ ਬਾਰੇ ਮੈਂ ਤਿੰਨ ਸਾਲ ਹੋਏ Chief Minister ਸਾਹਿਬ ਨੂੰ ਲਿਖਿਆ ਸੀ । ਉਨ੍ਹਾਂ ਨੇ ਜਵਾਬ ਦਿਤਾ ਸੀ ਕਿ ਅਜੇ ਮੈਂ ਪੈਪਸੂ ਵਿੱਚ ਪੈਪਸੂ ਦਾ ਤੇ ਪੰਜਾਬ ਵਿਚ ਪੰਜਾਬ ਦਾ ਹੀ ਕਾਨੂੰਨ ਰਖਣਾ ਚਾਹੁੰਦਾ ਹੈ । ਮੈਂ ਉਨ੍ਹਾਂ ਨੂੰ ਇਹ ਫੇਰ ਲਿਖਿਆ ਸੀ ਕਿ ਇਹ ਕੋਈ ਤਰੀਕਾ ਨਹੀਂ ਕਿ ਇਕ ਹੀ State ਵਿਚ ਦੋ ਤਰ੍ਹਾਂ ਦੇ ਕਾਨੂੰਨ ਲਾਗੂ ਹੋਣ । ਪਰ ਉਨ੍ਹਾਂ ਨੇ ਫੇਰ ਇਹੀ ਜਵਾਬ ਦਿਤਾ ਸੀ ਕਿ ਅਜੇ ਮੈਂ ਦੋ ਸਾਲ ਵਾਸਤੇ ਤਜਰਬਾ ਕਰ ਰਿਹਾ ਹਾਂ ਕਿ ਕਿਹੜੀ ਚੰਗੀ ਚੀਜ਼ ਹੈ । ਇਸ ਤੋਂ ਬਾਦ ਜਿਹੜਾ ਮੈਨੂੰ ਚੰਗਾ ਮਾਲੂਮ ਹੋਵੇਗਾ ਉਸ ਦੇ ਮੁਤਾਬਿਕ ਅਮਲ ਕੀਤਾ ਜਾਵੇਗਾ । ਪਰ ਉਹ ਦੋ ਸਾਲ ਵੀ ਗੁਜ਼ਰ ਗਏ ਹਨ ਪਰ ਅਜੇ ਰਿਆਸਤਾਂ ਵਾਲਾ ਹੀ ਕਾਨੂੰਨ ਪੈਪਸੂ ਵਿਚ ਲਾਗੂ ਹੈ । ਉਨ੍ਹਾਂ ਲੋਕਾਂ ਨਾਲ ਇਨਸਾਫ਼ ਨਹੀਂ ਹੋ ਰਿਹਾ । ਇਸ ਤੋਂ ਇਲਾਵਾ ਇਹ ਵੀ ਕਿਹਾ ਗਿਆ ਹੈ ਕਿ ਜਿਤਨੀ ਪੈਪਸੂ ਵਿੱਚ ਨਜ਼ੂਲ land ਸੀ ਉਹ ਸਾਰੀ ਦੀ ਸਾਰੀ ਹਰੀਜਨ ਭਰਾਵਾਂ ਨੂੰ ਵੰਡੀ ਗਈ ਸੀ । ਇਹ ਦੇ ਵਿਚ ਵੀ ਅਸੀਂ Socialistic pattern of Society ਅਪਣਾਇਆ ।

[ਸਰਦਾਰ ਹਰਚਰਨ ਸਿੰਘ]

ਔਰ ਅਸੀਂ Co-operative Societies ਬਣਾਈਆਂ ਸਨ ਕਿਉਂਕਿ ਜ਼ਮੀਨ ਥੋੜੀ ਸੀ, ਲੈਣ ਵਾਲੇ ਜ਼ਿਆਦਾ ਸਨ। ਇਸ ਲਈ ਇਹ ਜ਼ਰੂਰੀ ਸੀ ਕਿ ਜ਼ਮੀਨ ਨੂੰ ਵੰਡਣ ਲਈ ਸੋਸਾਈਟੀਆਂ ਬਣਾਈਆਂ ਜਾਂਦੀਆਂ। ਪਰ ਜਿਸ ਤਰ੍ਹਾਂ Socialistic Pattern of Society ਦੇ principle ਦੇ ਆਧਾਰ ਤੇ ਅਸੀਂ ਕੰਮ ਚਲਾਇਆ ਸੀ, ਮੈਨੂੰ ਅਫ਼ਸੋਸ ਹੈ ਕਿ ਉਸ ਤਰ੍ਹਾਂ ਅੱਜ ਨਹੀਂ ਚਲਾਇਆ ਜਾਂਦਾ। ਇਸੇ ਲਈ ਲੋਕਾਂ ਦੇ ਦਿਲਾਂ ਵਿਚ ਇਨ੍ਹਾਂ ਸੋਸਾਈਟੀਆਂ ਤੋਂ ਯਕੀਨ ਉਠ ਗਿਆ ਹੈ ਅਤੇ ਉਹ ਕਹਿੰਦੇ ਹਨ ਕਿ ਇਹ ਤਰੀਕਾ ਗ਼ਲਤ ਹੈ। ਮੈਂ ਮਿਨਿਸਟਰ ਇਨਚਾਰਜ ਨੂੰ suggestions ਦਿੱਤੇ ਸਨ ਪਰ ਮਲੂਮ ਹੁੰਦਾ ਹੈ ਕਿ ਉਨ੍ਹਾਂ ਦੀ ਤਵਜੁੱਹ ਉਨ੍ਹਾਂ ਵਲ ਨਹੀਂ ਹੈ। ਚੇਅਰਮੈਨ ਸਾਹਿਬਾ ਅਸਲੀ ਗੱਲ ਇਹ ਹੈ ਕਿ half heartedly ਕੰਮ ਕੀਤਾ ਜਾਂਦਾ ਹੈ। ਜਦ ਤਕ ਪੂਰਾ ਦਿਲ ਲਗਾ ਕੇ ਕੰਮ ਨਹੀਂ ਹੋਵੇਗਾ ਤਦੋਂ ਤਕ ਇਹ ਸੋਸਾਈਟੀਆਂ ਕਾਮਯਾਬ ਨਹੀਂ ਹੋਣਗੀਆਂ। ਇਥੇ ਜਿਹੜਾ ਕੰਮ ਕੀਤਾ ਜਾ ਰਿਹਾ ਹੈ ਉਹ ਸਿਰਫ propaganda ਦੇ ਤੌਰ ਤੇ ਕੀਤਾ ਜਾ ਰਿਹਾ ਹੈ। ਜੱਦ ਇਹ ਵੇਖਿਆ ਜਾਂਦਾ ਹੈ ਕਿ ਕੰਮ ਦੀ ਇਹ ਹਾਲਤ ਹੈ ਤਾਂ ਬੜੀ ਦਿਲਸ਼ਿਕਨੀ ਹੁੰਦੀ ਹੈ। ਇਸ ਲਈ ਜਿਹੜਾ ਇਹ resolution ਹੈ, ਭਾਵੇਂ ਉਹ ਪਾਸ ਹੋਵੇ ਜਾ ਨਾ ਹੋਵੇ ਜਾਂ talk out ਕਰ ਦਿੱਤਾ ਜਾਏ।

**ਮਾਲ ਮੰਤ੍ਰੀ** : On a point of information Sir, hon. Member ਕਹਿੰਦੇ ਹਨ ਕਿ ਇਹ talk out ਕਰ ਦਿੱਤਾ ਜਾਏ। ਕੀ ਕੋਈ resolution talk out ਵੀ ਹੁੰਦਾ ਹੈ ?

**ਸਰਦਾਰ ਹਰਚਰਨ ਸਿੰਘ** : ਚੇਅਰਮੈਨ ਸਾਹਿਬਾ, ਮੈਂ ਵਜ਼ੀਰ ਸਾਹਿਬ ਦਾ ਸ਼ੁਕਰਗੁਜ਼ਾਰ ਹਾਂ ਕਿ ਉਹ ਵੀ ਸਮਝਦੇ ਹਨ ਕਿ ਕੋਈ resolution talk out ਨਹੀਂ ਹੋ ਸਕਦਾ। ਇਹੀ ਗੱਲ ਮੈਂ ਚਾਹੁੰਦਾ ਹਾਂ। ਇਸ ਲਈ ਮੈਂ ਅਰਜ਼ ਕਰਾਂਗਾ ਕਿ resolution ਨੂੰ ਪਾਸ ਕਰੋ ਔਰ ਇਸ ਦੇ ਜਿਹੜੇ ਭਾਵ ਹਨ ਉਨ੍ਹਾਂ ਦੀ ਪੂਰਤੀ ਲਈ ਮਜ਼ਬੂਤ ਕਦਮ ਚੁਕੋ ਤਾਕਿ ਹਰੀਜਨਾਂ ਨੂੰ ਸਹੀ ਮਾਨਿਆਂ ਵਿਚ ਫਾਇਦਾ ਹੋ ਸਕੇ ਅਤੇ ਉਨ੍ਹਾਂ ਨੂੰ ਸਰਕਾਰ ਦੀ ਇਸ ਗੱਲ ਵਾਸਤੇ ਯਕੀਨ ਹੋ ਸਕੇ ਜਿਹੜੀ ਕਿ ਬਾਰ ਬਾਰ ਕਹੀ ਜਾਂਦੀ ਰਹੀ ਹੈ ਕਿ ਅਸੀਂ ਹਰੀਜਨਾਂ ਨੂੰ ਜ਼ਮੀਨਾਂ ਦਿਆਂਗੇ। ਖਾਸ ਤੌਰ ਤੇ ਇਹ ਗੱਲਾਂ elections ਦੇ ਦੌਰਾਨ ਵਿਚ ਕਹੀਆਂ ਜਾਂਦੀਆਂ ਹਨ। ਜੇ ਚੇਅਰਮੈਨ ਸਾਹਿਬਾ, ਇਹ ਵਾਇਦੇ ਪੂਰੇ ਨਾ ਕੀਤੇ ਗਏ ਤਾਂ ਅੱਜ ਇਕ ਅਜਿਹੀ stage ਆ ਚੁਕੀ ਹੈ ਕਿ ਹੁਣ ਇਹ ਲਾਰੇ ਜ਼ਿਆਦਾ ਦੇਰ ਕੰਮ ਨਹੀਂ ਕਰਨਗੇ।

ਹੁਣ ਇਕ ਹੋਰ ਗੱਲ ਮੈਂ ਸਰਕਾਰ ਦੇ ਨੋਟਿਸ ਵਿਚ ਲਿਆਉਣੀ ਚਾਹੁੰਦਾ ਹਾਂ ਜਿਵੇਂ ਕਿ ਬਾਜਵਾ ਸਾਹਿਬ ਨੇ clear words ਵਿਚ ਆਖਿਆ ਸੀ ਕਿ ਸਾਡੇ ਕੋਲ ਇਤਨੀ ਜ਼ਮੀਨ ਨਹੀਂ ਕਿ ਅਸੀਂ ਸਾਰਿਆਂ ਨੂੰ ਦੇ ਸਕੀਏ ਤਾਂ ਇਸ ਲਈ ਜਿਹੜੇ ਕਾਸ਼ਤ ਚੰਗੀ ਤਰ੍ਹਾਂ ਕਰ ਸਕਦੇ ਹੋਣ ਉਨ੍ਹਾਂ ਨੂੰ ਹੀ ਜ਼ਮੀਨਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ, ਤਾਕਿ ਉਹ ਜ਼ਮੀਨ ਦਾ ਪੂਰਾ ਪੂਰਾ ਫਾਇਦਾ ਉਠਾਕੇ ਅਨਾਜ ਵੱਧ ਤੋਂ ਵੱਧ ਪੈਦਾ ਕਰਕੇ ਦੇਸ਼ ਦਾ ਭਲਾ ਕਰ ਸਕਣ, ਅਤੇ ਜਿਹੜੇ ਲੋਕ ਬਗੈਰ ਜ਼ਮੀਨੋਂ ਰਹਿ ਜਾਣ ਉਨ੍ਹਾਂ ਲਈ cottage industry ਦਾ ਜਾਂ ਹੋਰ ਇਸੇ ਤਰ੍ਹਾਂ ਦਾ ਕੋਈ ਇੰਤਜ਼ਾਮ ਸੋਚਿਆ ਜਾਣਾ ਚਾਹੀਦਾ ਹੈ।

ਅੱਜ ਹਾਲਤ ਇਹ ਹੈ ਕਿ cottage industry ਵਲ ਕੋਈ ਕਦਮ ਨਹੀਂ ਚੁਕਿਆ ਜਾ ਰਿਹਾ । ਇਸ ਲਈ ਜਿਹੜਾ ਗਰੀਬ ਹੈ ਉਹ ਹੋਰ ਗਰੀਬ ਹੁੰਦਾ ਜਾ ਰਿਹਾ ਹੈ ਅਤੇ ਜਿਹੜੀਆਂ ਨਵੀਆਂ ਚੀਜ਼ਾਂ ਦੀ facility ਮਿਲਦੀ ਹੈ ਉਸ ਨਾਲ ਅਮੀਰ ਆਦਮੀ ਹੋਰ ਅਮੀਰ ਹੁੰਦਾ ਜਾ ਰਿਹਾ ਹੈ। ਇਸ ਤਰ੍ਹਾਂ ਅਸੀਂ Socialistic Pattern of Society ਦੇ principles ਤੋਂ ਬਹੁਤ ਦੂਰ ਹੁੰਦੇ ਜਾ ਰਹੇ ਹਾਂ, ਕੁਛ ਚੀਜ਼ਾਂ ਹਰੀਜਨਾਂ ਲਈ ਕੀਤੀਆਂ ਜਾ ਰਹੀਆਂ ਹਨ । ਬੇਸ਼ਕ ਇਹ ਗੱਲ ਠੀਕ ਹੈ, ਪਰ ਚੇਅਰਮੈਨ ਸਾਹਿਬਾ, ਮੈਂ ਇਹ ਵਸੂਕ ਨਾਲ ਕਹਿ ਸਕਦਾ ਹਾਂ ਕਿ ਜੱਦ ਤਕ ਹਰੀਜਨਾਂ ਦੀ economic ਹਾਲਤ ਬਹਿਤਰ ਨਹੀਂ ਕੀਤੀ ਜਾਂਦੀ ਤਦ ਤਕ ਇਨ੍ਹਾਂ ਦਾ standard raise ਨਹੀਂ ਹੋ ਸਕਦਾ । ਨਾ ਹੀ ਇਹ ਅੱਗੇ ਵਧ ਸਕਦੇ ਹਨ । ਇਸ ਲਈ ਜਿਹੜੀ $4\frac{1}{2}$ ਲੱਖ ਏਕੜ ਤੋਂ ਵੱਧ ਜ਼ਮੀਨ ਫਾਲਤੂ ਹੈ, ਉਸ ਬਾਰੇ ਅਸੀਂ ਸੋਚਣਾ ਹੈ ਕਿ ਕਿਸ ਬਿਹਤਰੀਨ ਤਰੀਕੇ ਨਾਲ ਉਸ ਦੀ ਵੰਡ ਹੋਏ । ਇਸ ਲਈ ਬਿਹਤਰ ਤਰੀਕਾ ਇਹੀ ਹੋਏਗਾ ਕਿ co-operative societies ਬਣਾਈਆਂ ਜਾਣ ।

ਅਖੀਰ ਵਿਚ ਮੈਂ ਇਕ ਹੋਰ ਗੱਲ ਕਹਾਂਗਾ ਕਿ ਪੈਪਸੂ ਵਿਚ ਜਿਹੜੀਆਂ ਕੋਆਪਰੇਟਿਵ ਸੋਸਾਈਟੀਆਂ ਅਸੀਂ ਬਣਾਈਆਂ ਸਨ ਉਨ੍ਹਾਂ ਵਲ ਖਾਸ ਤਵਜੁੱਹ ਦਿੱਤੀ ਜਾਏ । ਲੋਕਾਂ ਨੂੰ long term loans ਦਿੱਤੇ ਜਾਣ ਔਰ ਖਾਸ ਆਦਮੀਆਂ ਨੂੰ ਮੁਕਰੱਰ ਕੀਤਾ ਜਾਏ ਜਿਹੜੇ ਕਿ ਇਹ ਵੇਖ ਸਕਣ ਕਿ ਉਨ੍ਹਾਂ ਦੀ ਬਿਹਤਰੀ ਕਿਸ ਤਰ੍ਹਾਂ ਹੋ ਸਕਦੀ ਹੈ।

ਇਹ ਬਾਰ ਬਾਰ ਕਿਹਾ ਜਾਂਦਾ ਹੈ ਕਿ ਇਸ ਮੁਲਕ ਵਿਚ ਜਦ ਦੋ ਭਰਾ ਇਕੱਠੇ ਨਹੀਂ ਹੋ ਸਕਦੇ ਤਾਂ ਇਹ ਸੋਸਾਈਟੀਆਂ ਕਿਸ ਤਰ੍ਹਾਂ ਕਾਮਯਾਬ ਹੋ ਸਕਦੀਆਂ ਹਨ । ਮੈਂ ਕਹਿੰਦਾ ਹਾਂ ਕਿ ਕਿਨ੍ਹਾਂ ਦਾ ਇਹ outlook ਹੋਵੇ ਉਨ੍ਹਾਂ ਨੂੰ ਸ਼ਾਮਿਲ ਨਾ ਕੀਤਾ ਜਾਏ ਕਿਉਂਕਿ ਇਸ ਨੁਕਤਾ ਨਜ਼ਰ ਨਾਲ ਹਿੰਦੁਸਤਾਨ ਉੱਚਾ ਨਹੀਂ ਉਠ ਸਕਦਾ । ਇਸਦੇ ਉਚੇ ਉਠਾਉਣ ਲਈ ਤਾਂ ਇੱਤਫਾਕ ਹਰ ਹਾਲਤ ਵਿਚ ਜ਼ਰੂਰੀ ਹੋਵੇਗਾ ।

ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਸ movement ਨੂੰ ਕਾਮਯਾਬ ਬਣਾਉਣ ਲਈ ਇਹ ਬਹੁਤ ਜ਼ਰੂਰੀ ਹੈ ਕਿ ਇਕ ਅਜਿਹਾ atmosphere create ਕੀਤਾ ਜਾਏ ਜਿਸ ਨਾਲ ਹਰ ਇਕ ਮੁਤਾਸਰ ਹੋਵੇ ਔਰ co-operative movement ਨੂੰ ਕਾਮਯਾਬ ਬਣਾਉਣ ਲਈ ਕੋਸ਼ਿਸ਼ ਕਰੇ । ਜੇ ਇਹ ਨਾ ਹੋਇਆ ਤਾਂ ਇਹ ਵੀ ਠੀਕ ਹੈ ਕਿ state ਅੱਗੇ ਨਹੀਂ ਵਧ ਸਕੇਗੀ । ਕੋਆਪਰੇਟਿਵ ਡੀਪਾਰਟਮੈਂਟ ਦੇ ਜਿਹੜੇ ਰੂਲ ਹਨ ਉਨ੍ਹਾਂ ਦੇ ਬਾਰੇ ਮੈਂ ਉਦੋਂ ਗਲ ਕਰਾਂਗਾ ਜਦੋਂ ਉਨ੍ਹਾਂ ਦਾ ਜ਼ਿਕਰ ਆਵੇਗਾ । ਹੁਣ ਮੈਂ ਸਿਰਫ ਕੋਆਪਰੇਟਿਵ ਸੋਸਾਈਟੀਆਂ ਦੀ ਹੀ ਗਲ ਕਰਦਾ ਹਾਂ । ਕੋਆਪਰੇਟਿਵ ਸੋਸਾਈਟੀਆਂ ਬਣਾ ਕੇ ਹਰੀਜਨਾਂ ਨੂੰ ਜਿਹੜੀ ਜ਼ਮੀਨ ਦੇਣੀ ਹੈ ਇਹ ਬੜੀ ਚੰਗੀ ਗਲ ਹੈ । ਸਾਨੂੰ ਇਸ ਕੰਮ ਨੂੰ ਪੱਕੇ ਇਰਾਦੇ ਨਾਲ ਕਰਨਾ ਚਾਹੀਦਾ ਹੈ । ਇਹ ਜਿਹੜਾ ਰੇਜ਼ੋਲਿਊਸ਼ਨ ਹੈ ਇਹ ਬੜਾ ਚੰਗਾ ਹੈ । ਇਸ ਵਾਸਤੇ ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ। ਇਹ ਇਸ ਕਿਸਮ ਦਾ ਰੇਜ਼ੋਲਿਊਸ਼ਨ ਨਹੀਂ ਹੈ ਕਿ ਇਸ ਦੇ ਪਾਸ ਕਰਨ ਦੇ ਨਾਲ ਕਿਸੇ ਨੂੰ ਕੋਈ ਖਦਸ਼ਾ ਪੈਦਾ ਹੋ ਜਾਵੇਗਾ । ਇਹ ਤਾਂ ਇਕ ਤਰ੍ਹਾਂ ਦੀ ਚੇਤਾਵਨੀ ਹੈ ਉਨ੍ਹਾਂ ਭਰਾਵਾਂ ਦੇ ਮਸਲਿਆਂ ਦੀ ਜਿਨ੍ਹਾਂ ਨੂੰ ਤਕਲੀਫਾਂ ਹਨ । ਇਸ ਤੋਂ ਬਿਨਾਂ ਸਾਡਾ ਜਿਹੜਾ ਨਸ਼ਾਨਾ ਹੈ, ਜਿਸ ਮਨਜ਼ਲ ਤੇ ਅਸੀਂ

